


ੴ ਵਾਹਿਗੁਰੂ ਜੀ ਕੀ ਫ਼ਤਹਿ ॥

59

# ਸਿੱਖ ਧਰਮ ਦੇ ਮਹਾਨ ਵਿਦਵਾਨ



ਭਾਈ ਕਾਨ੍ਹ ਸਿੰਘ 'ਨਾਭਾ'

ਸਰਦਾਰ ਕਰਮ ਸਿੰਘ 'ਹਿਸਟੋਰੀਅਨ'

ਪ੍ਰੋਫੈਸਰ ਸਾਹਿਬ ਸਿੰਘ




ਸਿੱਖ ਮਿਸ਼ਨਰੀ ਕਾਲਜ (ਰਜਿ:)
ਲੁਧਿਆਣਾ

# ਭਾਈ ਕਾਨ੍ਹ ਸਿੰਘ ਜੀ ਦਾ ਜੀਵਨ-ਬ੍ਰਿਤਾਂਤ

ਕਵੀ, ਸਾਹਿਤਕਾਰ ਤੇ ਲਿਖਾਰੀ ਕੌਮ ਦਾ ਸਰਮਾਇਆ ਹੁੰਦੇ ਹਨ। ਸਾਹਿਤ ਤੇ ਇਤਿਹਾਸ ਕੌਮ ਦੀ ਉੱਨਤੀ ਵਿਚ ਜੋ ਹਿੱਸਾ ਪਾਉਂਦਾ ਹੈ ਉਸ ਦਾ ਥੋੜ੍ਹਾ-ਬਹੁਤ ਪਤਾ ਸਾਨੂੰ ਪ੍ਰਸਿੱਧ ਪੁਸਤਕਾਂ ਤੇ ਉਨ੍ਹਾਂ ਦੇ ਸਿਰਜਨਹਾਰ ਲਿਖਾਰੀਆਂ ਦੇ ਜੀਵਨ ਵਿਚੋਂ ਮਿਲਦਾ ਹੈ, ਇਸ ਲਈ ਵਿਦਵਾਨ ਲਿਖਾਰੀਆਂ ਦੇ ਜੀਵਨ-ਬ੍ਰਿਤਾਂਤ ਸਾਡੇ ਲਈ ਇਤਨੇ ਹੀ ਲਾਭਦਾਇਕ ਹਨ ਜਿੰਨਾ ਕਿ ਉਨ੍ਹਾਂ ਦਾ ਲਿਖਿਆ ਹੋਇਆ ਸਾਹਿਤ ਜਾਂ ਇਤਿਹਾਸ। ਭਾਰਤ ਦੇ ਪੁਰਾਣੇ ਪਰੰਪਰਾਵਾਦੀ ਸਾਹਿਤ ਵਿੱਚ ਸਾਨੂੰ ਕਵੀਆਂ ਜਾਂ ਲਿਖਾਰੀਆਂ ਦੇ ਜੀਵਨ ਨਹੀਂ ਮਿਲਦੇ। ਅਸਲ ਵਿਚ ਉਸ ਸਮੇਂ ਸਾਡੇ ਦੇਸ਼ 'ਚ ਅਜਿਹੇ ਜੀਵਨ ਲਿਖਣ ਦਾ ਰਿਵਾਜ ਨਹੀਂ ਸੀ। ਥੋੜ੍ਹੇ ਹੀ ਚਿਰ ਤੋਂ ਇਹ ਪ੍ਰੇਰਨਾ ਸਾਨੂੰ ਪੱਛਮ ਤੋਂ ਮਿਲੀ ਹੈ, ਜਿਸ ਕਰਕੇ ਸਾਡੀ ਪਰੰਪਰਾਗਤ ਪੁਰਾਣੀ ਵਿਚਾਰ-ਧਾਰਾ ਬਦਲ ਗਈ ਹੈ ਤੇ ਹੋਰ ਸਾਹਿਤਕ ਜਾਂ ਇਤਿਹਾਸਿਕ ਰਚਨਾਵਾਂ ਵਾਂਗ ਅਜਿਹੇ ਜੀਵਨ ਵੀ ਲਿਖੇ ਜਾਣ ਲੱਗ ਪਏ ਹਨ।

ਭਾਈ ਕਾਨ੍ਹ ਸਿੰਘ ਜੀ ਦਾ ਜਨਮ ਸ਼ੁਕ੍ਰਵਾਰ ਭਾਦੋਂ ਵਦੀ ੧੦, ਸੰਮਤ ੧੯੧੮ ਬਿਕ੍ਰਮੀ (ਸੰਨ ੧੮੬੧ ਈ: ਨੂੰ ਪਿੰਡ ਸਬਜ ਬਨੇਰਾ ਰਿਆਸਤ ਪਟਿਆਲਾ ਵਿਚ ਹੋਇਆ। ਇਨ੍ਹਾਂ ਦੇ ਪਿਤਾ ਭਾਈ ਨਰਾਇਣ ਸਿੰਘ ਤੇ ਮਾਤਾ ਹਰਿ ਕੌਰ ਜੀ ਸਨ। ਭਾਈ ਨਾਰਾਇਣ ਸਿੰਘ ਜੀ, ਜੋ "ਬਾਬਾ" ਦੇ ਲਕਬ ਨਾਲ ਮਸ਼ਹੂਰ ਸਨ, ਉਸ ਸਮੇਂ ਨਾਭੇ ਦੇ ਪ੍ਰਸਿੱਧ ਗੁਰਦਵਾਰਾ ਬਾਬਾ ਅਜਾਪਾਲ ਸਿੰਘ ਦੇ ਮਹੰਤ ਸਨ। ਬਾਬਾ ਨਾਰਾਇਣ ਸਿੰਘ ਜੀ ਦੇ ਪੜਦਾਦਾ ਬਾਬਾ ਨੌਧ ਸਿੰਘ ਪਿੰਡ ਪਿੱਥੋ (ਰਿਆਸਤ ਨਾਭਾ) ਦੇ ਚੌਧਰੀ ਸਨ, ਜੋ ਕੁਝ ਸਮਾਂ ਮਹਾਰਾਜਾ ਰਣਜੀਤ ਸਿੰਘ ਜੀ ਦੇ ਮੁਸਾਹਿਬ ਵੀ ਰਹੇ। ਉਨ੍ਹਾਂ ਦੇ ਸੁਪੁਤ੍ਰ ਬਾਬਾ ਸਰੂਪ ਸਿੰਘ ਜੀ ਭਾਈ ਕਾਨ੍ਹ ਸਿੰਘ ਜੀ ਦੇ ਪੜਦਾਦਾ ਸਨ।

ਬਾਬਾ ਸਰੂਪ ਸਿੰਘ ਜੀ ਨੇ ਲੰਗਰ ਦੀ ਸੇਵਾ ਅਤੇ ਸਿੱਖ ਧਰਮ ਦਾ ਬੜਾ ਪ੍ਰਚਾਰ ਕੀਤਾ, ਅਨੇਕਾਂ ਲੋਕਾਂ ਨੂੰ ਅੰਮ੍ਰਿਤ ਛਕਾ ਕੇ ਸਿੰਘ ਸਜਾਇਆ। ਰਾਜਾ ਭਰਪੂਰ ਸਿੰਘ, ਜੋ ਰਾਜਾ ਜਸਵੰਤ ਸਿੰਘ ਤੋਂ ਤੀਜੀ ਥਾਂ ਰਾਜ-ਗੱਦੀ ਦੇ ਵਾਰਿਸ ਹੋਏ, ਬਾਬਾ ਸਰੂਪ ਸਿੰਘ ਤੋਂ ਹੀ ਅੰਮ੍ਰਿਤ ਛਕ ਕੇ ਸਿੰਘ ਸਜੇ ਸਨ। ਹਾੜ੍ਹ ਵਦੀ ੭, ਸੰਮਤ ੧੯੧੮ ਬਿ: (ਸੰਨ ੧੮੬੧ ਈ:) ਨੂੰ ਬਾਬਾ ਸਰੂਪ ਸਿੰਘ ਜੀ ਦੇ ਅਕਾਲ ਚਲਾਣਾ ਕਰ ਜਾਣ ਪਿੱਛੋਂ ਉਨ੍ਹਾਂ ਦੀ ਥਾਂ ਉਨ੍ਹਾਂ ਦੇ ਪੋਤ੍ਰੇ ਬਾਬਾ ਨਾਰਾਇਣ ਸਿੰਘ ਜੀ ਮਹੰਤ ਥਾਪੇ ਗਏ। ਕਿਉਂਕਿ ਬਾਬਾ ਨਾਰਾਇਣ ਸਿੰਘ ਦੇ ਪਿਤਾ ਬਾਬਾ ਗੁਰਦਯਾਲ ਸਿੰਘ, ਪਹਿਲਾਂ ਹੀ ੩੮ ਸਾਲ ਦੀ ਉਮਰ ਵਿੱਚ ਚੜ੍ਹਾਈ ਕਰ ਚੁੱਕੇ ਸਨ।

ਇਹੋ ਬਾਬਾ ਨਾਰਾਇਣ ਸਿੰਘ ਭਾਈ ਕਾਨ੍ਹ ਸਿੰਘ ਦੇ ਮਾਨ ਯੋਗ ਪਿਤਾ ਸਨ। ਬਾਬਾ ਨਾਰਾਇਣ ਸਿੰਘ ਜੀ, ਜਿਵੇਂ ਕਿ ਇਸ ਸੰਬੰਧ ਵਿੱਚ ਪੁਰਾਣੇ ਕਾਗਜ਼ਾਤ ਦੇਖਣ ਤੋਂ ਪਤਾ ਲੱਗਦਾ ਹੈ, ਬੜੇ ਨਾਮ-ਰਸੀਏ ਤੇ ਬ੍ਰਹਮ ਗਿਆਨੀ ਸਤਪੁਰਸ਼ ਸਨ। ਸਾਰਾ ਸ੍ਰੀ ਗੁਰੂ ਗਰੰਥ ਸਾਹਿਬ ਉਨ੍ਹਾਂ ਨੂੰ ਜ਼ਬਾਨੀ ਯਾਦ ਸੀ, ਜਿਸ ਦੇ ਚਾਰ ਪਾਠ ਉਹ ਹਰੇਕ ਮਹੀਨੇ ਨੇਮ ਨਾਲ ਕਰਦੇ ਸਨ।

ਬਾਬਾ ਨਾਰਾਇਣ ਸਿੰਘ ਵਿਚ ਇਹ ਸਿਫ਼ਤ ਸੀ ਕਿ ਉਹ ਆਪਣੇ ਸਰੀਰ-ਨਿਰਬਾਹ ਤੋਂ ਛੁਟ "ਗੁਰਦਵਾਰਾ ਬਾਬਾ ਅਜਾਪਾਲ ਸਿੰਘ" ਦੀ ਆਮਦਨ ਵਿਚੋਂ ਕੋਈ ਚੀਜ਼ ਮਨਜ਼ੂਰ ਨਹੀਂ ਸਨ ਕਰਦੇ ਤੇ ਪਰਿਵਾਰ ਦਾ ਖ਼ਰਚ ਪਿੰਡ ਪਿੱਥੋ ਦੀ ਜ਼ਮੀਨ ਤੋਂ ਚਲਦਾ ਸੀ। ਕਾਨ੍ਹ ਸਿੰਘ ਜੀ ਜਦ ਕੁਝ ਵੱਡੇ ਹੋਏ ਤਾਂ ਬਾਬਾ ਜੀ ਨੇ ਇਨ੍ਹਾਂ ਨੂੰ ਆਪਣੇ ਕੋਲ ਹੀ ਗੁਰਦਵਾਰੇ ਸੱਦ ਲਿਆ ਜਿਥੇ ਭਾਈ ਭੂਪ ਸਿੰਘ ਦੇ ਜਥੇ ਤੋਂ, ਜੋ ਬੜੇ ਵਿਦਵਾਨ ਤੇ ਸਮਝ-ਸੂਝ ਵਾਲੇ ਬੰਦੇ ਸਨ, ਇਨ੍ਹਾਂ ਨੂੰ ਅੰਮ੍ਰਿਤ ਛਕਾਇਆ ਤੇ ਗੁਰਮੁਖੀ ਪੜ੍ਹਾਉਣੀ ਸ਼ੁਰੂ ਕੀਤੀ।

ਭਾਈ ਕਾਨ੍ਹ ਸਿੰਘ ਜੀ ਦੇ ਦੋ ਛੋਟੇ ਭਰਾ ਹੋਰ ਸਨ-(1) ਭਾਈ ਮੀਹਾਂ ਸਿੰਘ (ਜਨਮ ਸੰਨ 1871), (2) ਭਾਈ ਬਿਸ਼ਨ ਸਿੰਘ (ਜਨਮ ਸੰਨ 1878) ਤੇ (3) ਇੱਕ ਭੈਣ ਸੀ, ਜਿਸ ਦਾ ਨਾਂ ਬੀਬੀ ਕਾਨ੍ਹ ਕੌਰ ਸੀ। ਇਹ ਬੀਬੀ ਸੰਨ 1867 ਈ: ਵਿਚ ਜਨਮੀ ਤੇ ਛੋਟੀ ਉਮਰ ਵਿਚ ਹੀ ਗੁਜ਼ਰ ਗਈ। ਭਾਈ ਕਾਨ੍ਹ ਸਿੰਘ ਜਨਮ ਤੋਂ ਹੀ ਹੁੰਦੜਹੇਲ ਤੇ ਚੁਸਤ ਸਨ। ਇਸੇ ਕਾਰਣ ਮਾਤਾ-ਪਿਤਾ ਦੀ ਇਨ੍ਹਾਂ ਨਾਲ ਬਹੁਤੀ ਸਨੇਹ-ਭਾਵਨਾ ਸੀ।

ਭਾਈ ਕਾਨ੍ਹ ਸਿੰਘ ਜੀ ਦੇ ਪਹਿਲੇ ਉਸਤਾਦ, ਜਿਵੇਂ ਕਿ ਪਿਛੇ ਦਸਿਆ ਗਿਆ ਹੈ, ਭਾਈ ਭੂਪ ਸਿੰਘ ਜੀ ਸਨ ਜਿਨ੍ਹਾਂ ਨੇ ਇਨ੍ਹਾਂ ਨੂੰ ਗੁਰਮੁਖੀ ਪੜ੍ਹਾਈ। ਜਦ ਕਾਨ੍ਹ ਸਿੰਘ ਜੀ ਪੰਜ ਸਾਲ ਦੇ ਹੋਏ ਤਾਂ ਪਿਤਾ ਨਾਰਾਇਣ ਸਿੰਘ ਜੀ ਨੇ ਇਨ੍ਹਾਂ ਨੂੰ ਸ੍ਰੀ ਗੁਰੂ ਗਰੰਥ ਸਾਹਿਬ ਜੀ ਦਾ ਪਾਠ ਕਰਵਾਉਣਾ ਸ਼ੁਰੂ ਕੀਤਾ। ਸੱਤ ਬਰਸ ਦੀ ਅਵਸਥਾ ਵਿਚ ਇਹ ਸ੍ਰੀ ਗੁਰੂ ਗਰੰਥ ਸਾਹਿਬ ਦਾ ਬੜਾ ਅੱਛਾ ਪਾਠ ਕਰਨ ਲਗ ਪਏ।

ਇਸ ਤੋਂ ਪਿਛੋਂ ਬਾਬਾ ਨਾਰਾਇਣ ਸਿੰਘ ਜੀ ਦੀ ਦਿਲੀ ਇੱਛਾ ਕਾਨ੍ਹ ਸਿੰਘ ਨੂੰ ਸੰਸਕ੍ਰਿਤ ਪੜ੍ਹਾਉਣ ਦੀ ਹੋਈ, ਜਿਸ ਕਰਕੇ ਪਹਿਲਾਂ ਇਨ੍ਹਾਂ ਨੇ ਬਾਵਾ ਕਲਿਆਣ ਦਾਸ ਤੇ ਫੇਰ ਪੰਡਿਤ ਸ੍ਰੀ ਧਰ, ਬੰਸੀ ਧਰ, ਭਾਈ ਵੀਰ ਸਿੰਘ ਜਲਾਲਕੇ, ਭਾਈ ਰਾਮ ਸਿੰਘ ਤੇ ਬਾਵਾ ਪਰਮਾਨੰਦ ਤੋਂ ਵਿਆਕਰਣ ਨਯਾਯ, ਸਾਹਿਤ ਤੇ ਵੇਦਾਂਤ ਦੀਆਂ ਪੁਸਤਕਾਂ ਪੜ੍ਹੀਆਂ ਤੇ ਭਾਈ ਭਗਵਾਨ ਸਿੰਘ ਦੁਗ ਤੋਂ, ਜੋ ਮਹਾਂਕਵੀ ਗ੍ਵਾਲ ਦੇ ਸ਼ਾਗਿਰਦ ਸਨ, ਹਿੰਦੀ-ਕਵਿਤਾ ਲਿਖਣ ਦਾ ਅਭਿਆਸ ਕੀਤਾ। ਇਸ ਤੋਂ ਬਾਦ ਗੁਰੂਸਰ ਮਹਾਰਾਜ ਦੇ ਮਹੰਤ ਰਾਜਾ ਸਿੰਘ ਪਾਸੋਂ ਇਨ੍ਹਾਂ ਨੇ ਸੰਗੀਤ ਦੀ ਸਿਖਿਆ ਪ੍ਰਾਪਤ ਕੀਤੀ।

ਇਸ ਤਰ੍ਹਾਂ ਵਿਆਕਰਣ, ਸਿੱਖ-ਇਤਿਹਾਸ, ਸਾਹਿਤ ਤੇ ਵੇਦਾਂਤ ਆਦਿ ਦੀ ਸਿਖਿਆ ਪ੍ਰਾਪਤ ਕਰਨ ਪਿਛੋਂ, ਜਦ ਭਾਈ ਕਾਨ੍ਹ ਸਿੰਘ 20 ਸਾਲ ਦੇ ਹੋਏ ਤਾਂ ਇਨ੍ਹਾਂ ਨੂੰ ਫਾਰਸੀ ਅਤੇ ਅੰਗਰੇਜ਼ੀ ਪੜ੍ਹਨ ਦਾ ਸ਼ੌਕ ਜਾਗਿਆ। ਬਾਬਾ ਨਾਰਾਇਣ ਸਿੰਘ ਜੀ ਇਨ੍ਹਾਂ ਦੇ ਸ਼ੌਕ ਨੂੰ ਉਤਸਾਹ ਦੇ ਕੇ ਹੋਰ ਵੀ ਵਧਾਉਂਦੇ ਰਹੇ ਤੇ ਭਾਈ ਭਗਵਾਨ ਸਿੰਘ ਦੁਗ ਤੋਂ, ਜੋ ਪਹਿਲਾਂ ਇਨ੍ਹਾਂ ਦੇ ਕਵਿਤਾ ਤੇ ਸਾਹਿਤ ਦੇ ਉਸਤਾਦ ਸਨ, ਫਾਰਸੀ ਸ਼ੁਰੂ ਕਰਵਾ ਦਿਤੀ। ਇਹ ਜਾਣਕੇ ਕੁਝ ਪੁਰਾਤਨ ਖਿਆਲਾਂ ਦੇ ਸਿੱਖ, ਜੋ ਬਾਬਾ ਨਾਰਾਇਣ ਸਿੰਘ ਜੀ ਨੂੰ ਆਪਣਾ ਰੂਹਾਨੀ ਆਗੂ ਮੰਨਦੇ ਸਨ,

ਬੜੇ ਨਾਰਾਜ਼ ਹੋਏ ਤੇ ਉਨ੍ਹਾਂ ਨੇ ਬਾਬਾ ਜੀ ਨੂੰ ਬਹੁਤ ਮਜਬੂਰ ਕੀਤਾ ਕਿ ਸਿੱਖ ਨੂੰ ਫ਼ਾਰਸੀ ਨਹੀਂ ਪੜ੍ਹਨੀ ਚਾਹੀਦੀ, ਇਸ ਲਈ ਭਾਈ ਕਾਨ੍ਹ ਸਿੰਘ ਜੀ ਨੂੰ ਫ਼ਾਰਸੀ ਨਹੀਂ ਪੜ੍ਹਨੀ ਚਾਹੀਦੀ, ਇਸ ਲਈ ਭਾਈ ਕਾਨ੍ਹ ਸਿੰਘ ਜੀ ਫ਼ਾਰਸੀ ਪੜ੍ਹਨੋਂ ਹਟਾ ਲਏ ਗਏ ।

ਭਾਈ ਕਾਨ੍ਹ ਸਿੰਘ ਦੇ ਦਿੱਲ ਵਿਚ ਅਜਿਹੇ ਪੁਰਾਤਨ ਖ਼ਿਆਲਾਂ ਦੀ, ਜਿਨ੍ਹਾਂ ਤੋਂ ਜਨਤਾ ਵਿਚ ਐਵੇਂ ਵਹਿਮ ਦਾ ਪ੍ਰਚਾਰ ਹੋਵੇ, ਕੋਈ ਕੀਮਤ ਨਹੀਂ ਸੀ । ਆਪ ਇਹ ਦੇਖ ਕੇ ਕੁਝ ਸਮਾਂ ਤਾਂ ਚੁਪ ਰਹੇ ਤੇ ਫੇਰ ਇਕ ਦਿਨ ਚੁਪ ਚੁਪੀਤੇ ਘਰੋਂ ਨਿਕਲ ਤੁਰੇ ਤੇ ਦਿੱਲੀ ਜਾ ਕੇ ਫ਼ਾਰਸੀ ਪੜ੍ਹਨ ਲਗ ਪਏ। ਸੰਮਤ 1940 ਮੁਤਾਬਿਕ ਸੰਨ 1883 ਈ: ਵਿਚ, ਜਦ ਆਪ ਦੀ ਉਮਰ 22 ਸਾਲ ਦੀ ਹੋਈ ਤਾਂ ਉਥੋਂ ਸਿੱਧੇ ਲਾਹੌਰ ਪਹੁੰਚੇ ਤੇ ਭਾਈ ਸੰਤ ਸਿੰਘ ਗਿਆਨੀ ਡੇਹਰਾ ਸਾਹਿਬ ਵਾਲਿਆਂ ਤੋਂ ਸਿੱਖ-ਸਾਹਿਤ ਨਾਲ ਸੰਬੰਧ ਰਖਣ ਵਾਲੀਆਂ ਜ਼ਫ਼ਰਨਾਮਾ, ਦੀਵਾਨ ਗੋਯਾ ਆਦਿ ਫ਼ਾਰਸੀ ਪੁਸਤਕਾਂ ਪੜ੍ਹੀਆਂ ਤੇ ਇਸ ਤਰ੍ਹਾਂ ਆਪ ਨੇ ਛੇਤੀ ਹੀ ਸਿੱਖ ਸਾਹਿਤ ਦਾ ਅੱਛਾ ਗੰਭੀਰ ਅਧਿਐਨ ਕਰ ਲਿਆ ।

ਲਾਹੌਰ ਰਹਿੰਦਿਆਂ ਹੀ ਭਾਈ ਕਾਨ੍ਹ ਸਿੰਘ ਜੀ ਦੀ ਜ਼ਿੰਦਗੀ ਨੇ ਕੁਝ ਹੋਰ ਰੁਖ ਪਲਟਿਆ ਤੇ ਇਨ੍ਹਾਂ ਦੀ ਰੁਚੀ ਸਿੱਖ-ਧਰਮ ਦੇ ਪ੍ਰਚਾਰ ਵਲ ਵਧੀ । ਸ੍ਰੀ ਗੁਰੂ ਸਿੰਘ ਸਭਾ ਲਾਹੌਰ, ਜੋ ਸੰਨ 1880 ਵਿਚ ਕਾਇਮ ਹੋਈ ਸੀ, ਇਸ ਸਮੇਂ ਇਸ ਪਾਸੇ ਬੜੀ ਸਰਗਰਮੀ ਨਾਲ ਹਿੱਸਾ ਲੈ ਰਹੀ ਸੀ । ਸ੍ਰੀ ਗੁਰੂ ਸਿੰਘ ਸਭਾ ਦੇ ਪ੍ਰਚਾਰਕਾਂ ਵਿਚੋਂ ਵਧੇਰੇ ਜ਼ਿੰਮੇਵਾਰ ਤੇ ਅਗਾਂਹ ਵਧੂ ਇਕ ਸਜਨ ਭਾਈ ਗੁਰਮੁਖ ਸਿੰਘ ਜੀ ਸਨ ਜੋ ਇਸ ਸਮੇਂ ਲਾਹੌਰ ਦੇ ਓਰੀਐਂਟਲ ਕਾਲਜ ਵਿਚ ਪ੍ਰੋਫ਼ੈਸਰ ਸਨ । ਇਹ ਚੰਗੇ ਅੰਗਰੇਜ਼ੀਦਾਨ ਸਨ । ਗੁਰਮਤ ਦੇ ਪ੍ਰਚਾਰ ਤੋਂ ਇਲਾਵਾ ਵਿਦਿਆ ਤੇ ਸਾਹਿਤ ਸੰਬੰਧੀ ਉਸਾਰੂ ਕੰਮਾਂ ਵਿਚ ਵੀ ਇਨ੍ਹਾਂ ਨੂੰ ਅੱਛੀ ਖਾਸੀ ਮੁਹਾਰਤ ਹਾਸਲ ਸੀ। ਇਹ 15 ਰੋਜ਼ਾ 'ਗੁਰਮੁਖੀ ਅਖ਼ਬਾਰ' ਤੇ ਮਾਹਵਾਰੀ ਰਸਾਲਾ 'ਵਿਦਿਆਰਕ ਪੰਜਾਬ' ਦੇ ਇਸ ਸਮੇਂ ਮੁਖ ਸੰਪਾਦਕ ਸਨ । ਭਾਈ ਕਾਨ੍ਹ ਸਿੰਘ ਜੀ, ਜੋ ਅਜੇਹੇ ਸਾਹਿਤਕ ਕੰਮਾਂ ਲਈ ਯੋਗਤਾ ਪ੍ਰਾਪਤ ਕਰ ਕੇ ਪਹਿਲਾਂ ਹੀ ਦਿਲਚਸਪੀ ਰਖਦੇ ਸਨ, ਭਾਈ ਗੁਰਮੁਖ ਸਿੰਘ ਨੂੰ ਇਕ ਮਨ-ਭਾਉਂਦੇ ਸਜਨ ਮਿਲ ਗਏ । ਇਸ ਲਈ ਇਸ ਸਮੇਂ ਧਰਮ ਪ੍ਰਚਾਰ ਲਈ ਸ੍ਰੀ ਗੁਰੂ ਸਿੰਘ ਸਭਾ ਲਾਹੌਰ ਵਲੋਂ ਕੁਝ ਉਸਾਰੂ ਪ੍ਰੋਗਰਾਮ ਉਲੀਕੇ ਗਏ ਤੇ ਗੁਰਮਤ ਸੰਬੰਧੀ ਪੰਜਾਬੀ ਗਰੰਥਾਂ ਦੇ ਸੰਪਾਦਨ ਤੇ ਪ੍ਰਕਾਸ਼ਨ ਦੀ ਇਕ ਨਵੀਂ ਮੁਹਿਮ ਸ਼ੁਰੂ ਕੀਤੀ ਗਈ ।

ਲਾਹੌਰ ਵਿਚ ਭਾਈ ਕਾਨ੍ਹ ਸਿੰਘ ਜੀ ਮਸਾਂ ਕੋਈ ਦੋ ਕੁ ਸਾਲ ਹੀ ਠਹਿਰੇ ਤੇ ਫੇਰ ਨਾਭੇ ਵਾਪਸ ਆ ਗਏ । ਇਸ ਸਮੇਂ ਇਨ੍ਹਾਂ ਦੀ ਉਮਰ 24 ਸਾਲ ਦੀ ਸੀ । ਹੁਣ ਮਾਤਾ-ਪਿਤਾ ਦੇ ਦਿਲ ਵਿਚ ਇਨ੍ਹਾਂ ਦੇ ਵਿਆਹ ਦਾ ਖਿਆਲ ਪੈਦਾ ਹੋਇਆ ਜਿਸ ਕਰਕੇ ਇਨ੍ਹਾਂ ਦੀ ਪਹਿਲੀ ਸ਼ਾਦੀ ਪਿੰਡ ਧੂਰੇ ਰਿਆਸਤ ਪਟਿਆਲਾ ਵਿਚ ਤੇ ਦੂਜੀ ਸ਼ਾਦੀ ਮੁਕਤਸਰ ਹੋਈ। ਵਾਰੋ ਵਾਰੀ ਦੋਹਾਂ ਸੁਪਤਨੀਆਂ ਦੇ ਗੁਜ਼ਰਨ

ਪਿਛੋਂ ਤੀਜੀ ਸ਼ਾਦੀ ਪਿੰਡ ਰਾਮ ਗੜ੍ਹ ਪਟਿਆਲਾ ਵਿਚ ਸ: ਹਰਚ ਸਿੰਘ ਦੇ ਘਰ ਹੋਈ। ਇਨ੍ਹਾਂ ਦੀ ਇਸ ਸੁਪਤਨੀ ਦਾ ਨਾਉਂ ਬਸੰਤ ਕੌਰ ਸੀ, ਜਿਸ ਦੀ ਕੁਖੋਂ ਭਾਈ ਭਗਵੰਤ ਸਿੰਘ (ਹਰੀ) ਜੀ ਦਾ ਜਨਮ ਸੰਨ 1892 ਈ: ਵਿਚ ਹੋਇਆ।

ਪਹਿਲੀ ਸ਼ਾਦੀ ਦੇ ਦਿਨਾਂ ਵਿਚ ਹੀ ਭਾਈ ਕਾਨ੍ਹ ਸਿੰਘ ਦੇ ਜੀਵਨ ਨੇ ਨਵਾਂ ਰੁਖ ਪਲਟਿਆ ਤੇ ਆਪ ਮਹਾਰਾਜਾ ਹੀਰਾ ਸਿੰਘ ਜੀ ਨਾਭਾ ਪਾਸ ਬਤੌਰ ਮੁਸਾਹਿਬ ਮੁਲਾਜ਼ਮ ਹੋ ਗਏ। ਮਹਾਰਾਜਾ ਹੀਰਾ ਸਿੰਘ ਜੀ ਵਿਦਵਾਨਾਂ ਦੇ ਬੜੇ ਕਦਰਦਾਨ ਸਨ ਤੇ ਚੰਗੇ-ਮੰਦੇ ਆਦਮੀ ਨੂੰ ਸਹਿਜੇ ਹੀ ਪਰਖ ਲੈਂਦੇ ਸਨ। ਇਨ੍ਹਾਂ ਦੀ ਯੋਗ ਪ੍ਰੀਖਿਆ ਪਿਛੋਂ ਭਾਈ ਕਾਨ੍ਹ ਸਿੰਘ ਨੂੰ ਸੰਮਤ 1944 ਬਿ: ਮੁਤਾਬਿਕ ਸੰਨ 1887 ਈ: ਵਿਚ ਆਪਣੇ ਇਕਲੌਤੇ ਸੁਪੁਤ੍ਰ ਟਿਕਾ ਰਿਪੁਦਮਨ ਸਿੰਘ ਜੀ ਦੇ ਉਸਤਾਦ ਨਿਯਤ ਕੀਤਾ। ਨਤੀਜਾ ਇਸ ਪੜ੍ਹਾਈ ਦਾ ਬੜਾ ਚੰਗਾ ਨਿਕਲਿਆ ਤੇ ਟਿਕਾ ਸਾਹਿਬ ਥੋੜਾ ਚਿਰ ਵਿਚ ਹੀ ਗੁਰਮਤ ਤੇ ਹੋਰ ਭਾਰਤੀ ਮਤਾਂ ਦੇ ਅੱਛੇ ਜਾਣੂ ਹੋ ਗਏ ਤੇ ਭਾਈ ਸਾਹਿਬ ਤੋਂ ਉਨ੍ਹਾਂ ਨੇ ਕੁਝ ਕਾਵਯ-ਸਹਿਤਯ ਤੇ ਵੇਦਾਂਤ ਦੇ ਗਰੰਥ ਵੀ ਪੜ੍ਹ ਲਏ।

ਇਹ ਦੇਖ ਕੇ ਹੀਰਾ ਸਿੰਘ ਜੀ ਬੜੇ ਖੁਸ਼ ਹੋਏ ਤੇ ਉਨ੍ਹਾਂ ਨੇ ਭਾਈ ਸਾਹਿਬ ਨੂੰ ਸੰਮਤ 1950 ਬਿਕ੍ਰਮੀ ਮੁਤਾਬਿਕ ਸੰਨ 1893 ਈ: ਵਿਚ ਆਪਣੇ ਪ੍ਰਾਈ-ਵੇਟ ਸਕੱਤ੍ਰ ਮੁਕੱਰਰ ਕੀਤਾ। ਇਸ ਤੋਂ ਥੋੜਾ ਹੀ ਸਮਾਂ ਪਿਛੋਂ ਭਾਈ ਸਾਹਿਬ ਕ੍ਰਮ-ਅਨੁਸਾਰ ਸਿਟੀ ਮਜਿਸਟਰੇਟ, ਨਹਿਰ ਨਾਜ਼ਿਮ ਤੇ ਨਾਜ਼ਿਮ (ਡਿਪਟੀ ਕਮਿਸ਼-ਨਰ) ਜ਼ਿਲਾ ਧਨੌਲਾ ਅਤੇ ਬਾਵਲ ਬਣੇ। ਭਾਈ ਸਾਹਿਬ ਨੇ ਮੁਲਾਜ਼ਮਤ ਦੇ ਇਸ ਦੌਰਾਨ ਵਿਚ ਮਹਾਰਾਜਾ ਹੀਰਾ ਸਿੰਘ ਨੂੰ ਰਾਜ-ਪ੍ਰਬੰਧ ਬਾਰੇ ਕਈ ਲਾਭਦਾਇਕ ਤਜਵੀਜ਼ਾਂ ਦੱਸੀਆਂ, ਜਿਨ੍ਹਾਂ ਉੱਤੇ ਸਮੇਂ ਸਮੇਂ ਸਿਰ ਵਰਤੋਂ ਹੁੰਦੀ ਰਹੀ।

ਇਨ੍ਹਾਂ ਗੱਲਾਂ ਦੇ ਕਾਰਣ ਭਾਈ ਕਾਨ੍ਹ ਸਿੰਘ ਉੱਤੇ ਮਹਾਰਾਜੇ ਦਾ ਵਿਸ਼ਵਾਸ ਵਧਣਾ ਇਕ ਕੁਦਰਤੀ ਗੱਲ ਸੀ। ਇਸ ਕਰਕੇ ਸੰਨ 1902 ਵਿਚ ਆਪ ਰਿਆਸਤ ਵਲੋਂ ਫੂਲਕੀਆਂ ਰਿਆਸਤਾਂ ਦੇ ਏਜੰਟਾਂ ਪਾਸ ਵਕੀਲ ਬਣਾ ਕੇ ਭੇਜੇ ਗਏ। ਇਸ ਸਮੇਂ ਸਰਕਾਰ ਅੰਗਰੇਜ਼ੀ ਨਾਲ ਰਿਆਸਤ ਨਾਭਾ ਦੇ ਦੋ ਝਗੜੇ ਸਨ:

(1) ਸ਼ਾਹੀ ਦਰਬਾਰ ਵਿਚ ਮਹਾਰਾਜਾ ਨਾਭਾ ਦੀ ਨਿਸ਼ਸਤ ਦਾ ਸਵਾਲ ਅਤੇ (2) ਪਰਗਨਾ ਪੱਖੋਵਾਲ ਤੇ ਦਹਿੜੂ, ਜੋ ਸੰਨ 1845-46 ਵਿਚ ਸਿੱਖਾਂ ਤੇ ਅੰਗਰੇਜ਼ਾਂ ਦੀ ਪਹਿਲੀ ਲੜਾਈ ਸਮੇਂ ਜ਼ਬਤ ਹੋਏ ਸਨ, ਵਾਪਸੀ ਦਾ ਝਗੜਾ। ਭਾਈ ਕਾਨ੍ਹ ਸਿੰਘ ਨੇ ਇਹ ਡਿਊਟੀ ਅਜਿਹੀ ਯੋਗਤਾ ਨਾਲ ਨਿਭਾਈ ਕਿ ਏਜੰਟ ਕਰਨਲ ਡਨਲਪ ਸਮਿੱਥ ਬੜਾ ਖੁਸ਼ ਹੋਇਆ ਤੇ ਉਸ ਨੇ ਮਹਾਰਾਜਾ ਹੀਰਾ ਸਿੰਘ ਜੀ ਨੂੰ ਇਨ੍ਹਾਂ ਦੀ ਇਸ ਸੇਵਾ ਬਾਰੇ ਇਹ ਲਫ਼ਜ਼ ਲਿਖੇ:

"ਮੇਰੀ ਨਿਗਾਹ ਵਿਚ ਸਰਦਾਰ ਕਾਨ੍ਹ ਸਿੰਘ ਦੀ ਬਹੁਤ ਇੱਜ਼ਤ ਹੈ। ਮੈਨੂੰ ਫੂਲਕੀਆਂ ਰਿਆਸਤਾਂ ਵਿਚ ਅਜਿਹਾ ਕੋਈ ਅਫਸਰ ਨਹੀਂ ਮਿਲਿਆ, ਜੋ ਆਪਣੇ ਮਹਾਰਾਜਾ ਤੇ ਉਸ ਦੀ ਰਿਆਸਤ ਦੇ ਕੰਮ ਨੂੰ ਏਨੀ ਈਮਾਨਦਾਰੀ ਨਾਲ ਕਰਦਾ ਹੋਵੇ।' ਉਪਰੋਕਤ ਪੱਖੋਵਾਲ ਦੇ ਮੁਕੱਦਮੇ ਦੀ ਪੈਰਵੀ ਲਈ ਭਾਈ

ਕਾਨ੍ਹ ਸਿੰਘ ਨੂੰ ਤਿੰਨ ਵੇਰ ਵਿਲਾਇਤ ਜਾਣਾ ਪਿਆ । ਪਹਿਲੀ ਵੇਰ ਆਪ ਸੰਨ 1907 ਵਿਚ, ਦੂਜੀ ਵੇਰ ਸੰਨ 1908 ਵਿਚ ਅਤੇ ਤੀਜੀ ਵੇਰ ਸੰਨ 1910 ਵਿਚ ਲੰਡਨ ਗਏ । ਇਸ ਪਿਛਲੀ ਵਿਲਾਇਤ-ਯਾਤ੍ਰਾ ਵਿਚ ਭਾਈ ਸਾਹਿਬ ਦੇ ਨਾਲ ਹੀ ਟਿੱਕਾ ਰਿਪੁਦਮਨ ਸਿੰਘ ਨੇ ਵੀ ਯੋਰਪ ਦੀ ਸੈਰ ਕੀਤੀ । ਇਨ੍ਹਾਂ ਵਿਲਾਇਤ-ਫੇਰੀਆਂ ਵਿਚ ਦੋ ਕੰਮ ਫ਼ਤਹਿ ਹੋਏ: (1) ਰਿਆਸਤ ਨਾਭਾ ਦੀ ਅਪੀਲ ਦਾ ਫੈਸਲਾ ਹੋਣ ਤੇ ਹੁਕਮ ਹੋਇਆ ਕਿ ਪਰਗਨਾ ਦਹਿੜੂ ਤੇ ਪੱਖੋਵਾਲ ਦੇ ਬਦਲੇ ੨੭੭੬੬) ਰੁਪਏ ਸਾਲਾਨਾ ਆਮਦਨ ਦਾ ਇਲਾਕਾ ਇਸ ਰਿਆਸਤ ਨੂੰ ਬਾਰ ਵਿਚ ਦਿੱਤਾ ਜਾਵੇ । (੨) ਮਿਸਟਰ ਐਮ. ਏ. ਮਕਾਲਿਫ਼ ਦੀ 'ਸਿੱਖ ਧਰਮ (The Sikh Religion) ਨਾਮੀ ਪੁਸਤਕ, ਜੋ ਉਸ ਨੇ ਭਾਈ ਸਾਹਿਬ ਦੀ ਸਹਾਇਤਾ ਲੈ ਕੇ ਕਈ ਸਾਲਾਂ ਦੀ ਮਿਹਨਤ ਨਾਲ ਤਿਆਰ ਕੀਤੀ ਸੀ, ਆਕਸਫੋਰਡ ਯੂਨੀਵਰਸਿਟੀ ਪਰੈਸ ਵਲੋਂ ਛਪ ਕੇ ਪ੍ਰਕਾਸ਼ਤ ਹੋਈ ।

ਮਹਾਰਾਜਾ ਹੀਰਾ ਸਿੰਘ ਜੀ ਨਾਭਾ 25 ਦਸੰਬਰ 1911 ਨੂੰ ਚੜ੍ਹਾਈ ਕਰ ਗਏ । ਇਸ ਤੋਂ ਪਹਿਲਾਂ ਉਨ੍ਹਾਂ ਨੇ ਭਾਈ ਕਾਨ੍ਹ ਸਿੰਘ ਜੀ ਨੂੰ ਮੀਰ ਮੁਨਸ਼ੀ (Foreign Minister) ਥਾਪ ਦਿੱਤਾ ਸੀ । ਟਿਕਾ ਰਿਪੁਦਮਨ ਸਿੰਘ ਉਸ ਵੇਲੇ ਇੰਗਲੈਂਡ ਵਿਚ ਸਨ । ਜਦ ਉਹ ਜਨਵਰੀ ਸੰਨ ੧੯੧੨ ਵਿਚ ਦੇਸ ਵਾਪਿਸ ਆਉਣ ਤੇ ਰਾਜ-ਗੱਦੀ ਪਰ ਬੈਠੇ ਤਾਂ ਸਭ ਵਜ਼ੀਰਾਂ ਤੋਂ, ਜਿਵੇਂ ਕਿ ਰਿਆਸਤਾਂ ਦਾ ਉਸ ਸਮੇਂ ਕਾਇਦਾ ਸੀ, ਇਜਤੀਫੇ ਲਏ ਗਏ ਤੇ ਰਾਜ-ਪ੍ਰਬੰਧ ਵਿਚ ਕੁਝ ਹੋਰ ਅਦਲਾ ਬਦਲੀਆਂ ਵੀ ਹੋਈਆਂ ।

ਮਹਾਰਾਜਾ ਰਿਪੁਦਮਨ ਸਿੰਘ ਜੀ ਸਮੇਂ ਦੇ ਮੁਤਾਬਕ ਕੁਝ ਬਹੁਤ ਅਗਾਂਹ-ਵਧੂ ਤੇ ਆਜ਼ਾਦੀ ਪਸੰਦ ਸਨ । ਉਨ੍ਹਾਂ ਦੇ ਰਾਜ ਗੱਦੀ ਸੰਭਾਲਣ ਤੇ ਕੁਝ ਗੱਲਾਂ ਅਜਿਹੀਆਂ ਹੋਈਆਂ ਜਿਨ੍ਹਾਂ ਕਾਰਣ ਸਰਕਾਰ ਅੰਗਰੇਜ਼ੀ ਦੀ ਉਨ੍ਹਾਂ ਨਾਲ ਨਾਰਾਜ਼ਗੀ ਪੈਦਾ ਹੋ ਗਈ । ਇਸ ਤੋਂ ਇਲਾਵਾ ਸ਼ਾਇਦ ਇਸੇ ਕਾਰਣ ਕੁਝ ਹੋਰ ਰਾਜਸੀ ਔਕੜਾਂ ਵੀ ਮੂੰਹ ਵਿਖਾਣ ਲੱਗੀਆਂ ।

ਰਿਆਸਤ ਨਾਭਾ ਦੀ ਨੌਕਰੀ ਤੋਂ ਫ਼ਾਰਿਗ਼ ਹੋਣਸਾਰ ਇਸ ਸਮੇਂ ਭਾਈ ਕਾਨ੍ਹ ਸਿੰਘ ਜੀ ਨੇ ਕਸ਼ਮੀਰ ਜਾ ਕੇ ਸਿੱਖ ਸਾਹਿਤਯ ਦੇ ਆਧਾਰ ਤੇ 'ਗੁਰ ਸ਼ਬਦ ਰਤਨਾਕਾਰ ਮਹਾਨ ਕੋਸ਼' (Encyclopaeda of Sikh Literature)ਲਿਖਣਾ ਸ਼ੁਰੂ ਕੀਤਾ । ਪਰ ਅਚਾਨਕ ਮਾਲੀ ਮੁਸ਼ਕਲਾਂ ਆ ਪੈਣ ਕਰਕੇ ਭਾਈ ਸਾਹਿਬ ਇਸ ਤਰ੍ਹਾਂ ਬਹੁਤਾ ਚਿਰ ਆਜ਼ਾਦ ਨ ਰਹਿ ਸਕੇ ਤੇ ਸੰਨ ੧੯੧੫ ਵਿਚ ਮਹਾਰਾਜਾ ਭੂਪਿੰਦਰ ਸਿੰਘ ਜੀ ਪਟਿਆਲਾ ਨੇ ਆਪ ਨੂੰ ਉਹੋ ਪੋਲੀਟੀਕਲ ਏਜੰਸੀ ਦੀ ਵਕਾਲਤ ਦਾ ਅਹੁਦਾ ਪੇਸ਼ ਕਰ ਦਿਤਾ ਜਿਸ ਪਰ ਕਿ ਆਪ ਕਈ ਸਾਲ ਪਹਿਲਾਂ ਰਿਆਸਤ ਨਾਭਾ ਵਲੋਂ ਕੰਮ ਕਰ ਰਹੇ ਸਨ । ਭਾਈ ਸਾਹਿਬ ਨੂੰ ਇਹ ਨੌਕਰੀ ਮਜਬੂਰ ਹੋਣ ਤੇ ਕਰਨੀ ਪਈ ਤੇ ਆਪ ਕਸ਼ਮੀਰੋਂ ਵਾਪਿਸ ਪਟਿਆਲੇ ਆ ਗਏ ।

ਪਟਿਆਲੇ ਦੀ ਇਸ ਮੁਲਾਜ਼ਮਤ ਦੇ ਦਿਨਾਂ ਵਿਚ ਹੀ, ਅਰਥਾਤ ਸੰਨ ੧੯੧੬ ਈ: ਵਿਚ ਭਾਈ ਸਾਹਿਬ ਦੇ ਪਿਤਾ ਬਾਬਾ ਨਰਾਇਣ ਸਿੰਘ ਜੀ, ਜੋ

ਕਾਫੀ ਬਿਰਧ ਸਨ, ਅਚਾਨਕ ਬੀਮਾਰ ਹੋ ਕੇ ਚਲਾਣਾ ਕਰ ਗਏ। ਸੰਨ ੧੯੧੭ ਵਿਚ ਅਚਾਨਕ ਮਹਾਰਾਜਾ ਪਟਿਆਲਾ ਤੇ ਨਾਭਾ ਦੇ ਦਰਮਿਆਨ ਕੁਝ ਜਾਤੀ ਰੰਜਸ਼ਾਂ ਦੇ ਕਾਰਣ ਝਗੜਾ ਪੈਦਾ ਹੋ ਗਿਆ, ਜੋ ਛੇਤੀ ਹੀ ਬੜੀ ਖ਼ਤਰਨਾਕ ਸ਼ਕਲ ਅਖ਼ਤਿਆਰ ਕਰਨ ਲਗ ਪਿਆ। ਭਾਈ ਅਰਜਨ ਸਿੰਘ ਜੀ ਬਾਗੜੀਆ ਦੇ ਜ਼ੋਰ ਦੇਣ ਤੇ ੨੮ ਅਗਸਤ ਸੰਨ ੧੯੧੭ ਈ: ਨੂੰ ਇਸ ਸੰਬੰਧ ਵਿਚ ਸ਼ਿਮਲੇ ਇਨ੍ਹਾਂ ਦੋਹਾਂ ਮਹਾਰਾਜਿਆਂ ਦੀ ਇਕੱਤ੍ਰਤਾ ਹੋਈ ਜਿਸ ਵਿਚ ਭਾਈ ਸਾਹਿਬ ਬਾਗੜੀਆਂ ਵਿਚੋਲੇ ਬਣੇ ਤੇ ਮਹਾਰਾਜਾ ਨਾਭਾ ਵਲੋਂ ਇੱਛਾ ਪਰਗਟ ਕਰਨ ਤੇ, ਭਾਈ ਕਾਨ੍ਹ ਸਿੰਘ ਅਤੇ ਬਖ਼ਸ਼ੀ ਬਖਸ਼ੀਸ਼ ਸਿੰਘ ਜੀ, ਜੋ ਪਹਿਲਾਂ ਰਿਆਸਤ ਨਾਭਾ ਦੇ ਅਹਿਲਕਾਰ ਸਨ, ਮਹਾਰਾਜਾ ਪਟਿਆਲਾ ਵਲੋਂ ਨਾਭੇ ਵਾਪਿਸ ਮੋੜੇ ਗਏ। ਇਸ ਤਰ੍ਹਾਂ ਰਿਆਸਤਾਂ ਦੀਆਂ ਕਈ ਹੋਰ ਨਾਰਾਜ਼ਗੀਆਂ ਵੀ, ਜੋ ਕਿਸੇ ਹੱਦ ਤਕ ਇਸ ਦੁਫੇੜ ਦਾ ਮੂਲ ਕਾਰਣ ਸਨ, ਪਰਸਪਰ ਸਮਝੌਤਾ ਕਰਵਾ ਕੇ ਦੂਰ ਕਰ ਦਿਤੀਆਂ ਗਈਆਂ।

ਭਾਈ ਕਾਨ੍ਹ ਸਿੰਘ ਜੀ ਇਸ ਸਮਝੌਤੇ ਤੋਂ ਪਿਛੋਂ ਨਾਭੇ ਚਲੇ ਗਏ। ਮਹਾਰਾਜਾ ਰਿਪੁਦਮਨ ਸਿੰਘ ਦੇ ਦਿਲ ਵਿਚੋਂ ਉਹ ਸ਼ੱਕ ਵੀ, ਜੋ ਕੁਝ ਖ਼ੁਦਗਰਜ਼ ਲੋਕਾਂ ਨੇ ਇਨ੍ਹਾਂ ਬਾਰੇ ਪਾ ਦਿੱਤੇ ਸਨ, ਇਸ ਸਮੇਂ ਦੂਰ ਹੋ ਗਏ ਜਿਸ ਕਰਕੇ ਭਾਈ ਸਾਹਿਬ ਨੂੰ ਸਾਹਿਤਕ ਕੰਮਾਂ ਵਾਸਤੇ ਮਸੂਰੀ ਵਿਚ ਕਿਨਕਰੇਗ ਨਾਮੀ ਇਕ ਆਲੀਸ਼ਾਨ ਕੋਠੀ ਬਿਲਇਵਜ਼—੮੧੫੦੦) ਰੁਪਏ ਰਿਆਸਤ ਨਾਭਾ ਦੇ ਖ਼ਰਚ ਤੇ ਖ਼ਰੀਦ ਕੇ ਦਿਤੀ ਗਈ। ਇਸ ਤੋਂ ਇਲਾਵਾ ਮਹਾਰਾਜੇ ਵਲੋਂ ਇਸ ਸਮੇਂ ਭਾਈ ਸਾਹਿਬ ਆਪਣੇ ਖ਼ਾਸ ਵਜ਼ੀਰ ਨਿਯੁਕਤ ਕੀਤੇ ਗਏ ਤੇ ਨਾਲ ਹੀ ਇਹ ਨਾਭੇ ਦੀ ਜੁਡੀਸ਼ਲ ਕੌਂਸਲ ਦੇ ਮੈਂਬਰ ਵੀ ਨਿਯਤ ਹੋਏ।

ਸੰਨ ੧੯੧੭ ਵਿਚ ਰਿਆਸਤ ਨਾਭਾ ਤੇ ਪਟਿਆਲਾ ਦਾ ਜੋ ਸਮਝੌਤਾ ਹੋਇਆ ਸੀ, ਉਸ ਨੂੰ ਅਜੇ ਬਹੁਤਾ ਸਮਾਂ ਨਹੀਂ ਸੀ ਗੁਜ਼ਰਿਆ ਕਿ ਉਹੋ ਪੁਰਾਣਾ ਝਗੜਾ ਫੇਰ ਨਵੀਂ ਸ਼ਕਲ ਅਖਤਿਆਰ ਕਰਕੇ ਉਠ ਖੜਾ ਹੋਇਆ, ਜੋ ਆਖ਼ਰ ਸਰਕਾਰ ਅੰਗਰੇਜ਼ੀ ਪਾਸ ਗਿਆ ਜਿਸ ਦੇ ਨਤੀਜ਼ੇ ਦੇ ਤੌਰ ਤੇ ੯ ਜੁਲਾਈ ੧੯੨੩ ਨੂੰ ਮਹਾਰਾਜਾ ਰਿਪੁਦਮਨ ਸਿੰਘ ਰਾਜ ਗੱਦੀ ਤੋਂ ਬਤਰਫ਼ ਹੋਣ ਤੋਂ ਪਹਿਲਾਂ ਦੇਹਰਾਦੂਨ ਤੇ ਫੇਰ ਕੋਡਾਈ ਕਨਾਲ (ਮਦਰਾਸ) ਭੇਜੇ ਗਏ, ਜਿਥੇ ਜਲਾਵਤਨੀ ਦੀ ਹਾਲਤ ਵਿਚ ਹੀ ਸੰਨ ੧੯੪੩ ਵਿਚ ਉਨ੍ਹਾਂ ਦਾ ਸੁਰਗਵਾਸ ਹੋਇਆ। ਇਸ ਤੋਂ ਪਿਛੋਂ ਭਾਈ ਕਾਨ੍ਹ ਸਿੰਘ ਜੀ ਹਮੇਸ਼ਾਂ ਲਈ ਰਿਆਸਤ ਨਾਭਾ ਦੀ ਮੁਲਾਜ਼ਮਤ ਤੋਂ ਅਲਗ ਹੋ ਗਏ।

ਇਹ ਤਾਂ ਹੋਇਆ ਭਾਈ ਕਾਨ੍ਹ ਸਿੰਘ ਦੀ ਮੁਲਾਜ਼ਮਤ ਦਾ ਹਾਲ, ਹੁਣ ਅੱਗੇ ਲਓ ਇਨ੍ਹਾਂ ਦੇ ਜੀਵਨ ਦਾ ਅਗਲਾ ਕਾਂਡ, ਜੋ ਭਾਈਚਾਰਕ ਸੁਧਾਰ ਤੇ ਸਾਹਿਤਕ ਸੇਵਾ ਨਾਲ ਸੰਬੰਧ ਰਖਦਾ ਹੈ। ਜੀਵਨ ਦਾ ਇਹ ਭਾਗ ਅਸਲ ਵਿਚ ਸੰਨ 1882 ਈ: ਤੋਂ ਸ਼ੁਰੂ ਹੁੰਦਾ ਹੈ, ਜਦ ਭਾਈ ਸਾਹਿਬ ਅਜੇ ਪੜ੍ਹਦੇ ਹੀ ਸਨ। ਸਿੰਘ ਸਭਾ ਲਹਿਰ ਦੇ ਮੋਢੀ ਭਾਈ ਗੁਰਮੁਖ ਸਿੰਘ, ਜਿਵੇਂ ਕਿ ਪਿਛੇ

ਦਸ ਆਏ ਹਾਂ, ਉਸ ਸਮੇਂ ਇਨ੍ਹਾਂ ਨੂੰ ਲਾਹੌਰ ਮਿਲੇ ਸਨ। ਭਾਈ ਗੁਰਮੁਖ ਸਿੰਘ ਉਸ ਸਮੇਂ ਦਸ ਰੋਜ਼ਾ 'ਗੁਰਮੁਖੀ ਅਖ਼ਬਾਰ' (ਲਾਹੌਰ) ਦੇ ਸੰਪਾਦਕ ਸਨ। ਇਹ ਅਖਬਾਰ ਪੰਜਾਬੀ ਦੇ ਨਵੇਂ ਲਿਖਣ-ਢੰਗ ਨੂੰ ਅਪਣਾਉਣ ਵਾਲਾ ਪਹਿਲਾ ਪਤ੍ਰ ਸੀ।

ਭਾਈ ਗੁਰਮੁਖ ਸਿੰਘ ਨੇ ਇਸ ਤੋਂ ਬਿਨਾਂ ਕਈ ਹੋਰ ਸਾਹਿਤਕ ਕੰਮ ਵੀ ਕੀਤੇ ਸਨ, ਜਿਵੇਂ ਕਿ ਸੰਨ ੧੮੮੩-੮੬ ਵਿਚ ਗੁਰਮਤ ਦੇ ਪ੍ਰਚਾਰ ਲਈ ਰਸਾਲਾ 'ਖਾਲਸਾ ਗਜ਼ਟ' ਤੇ 'ਰਸਾਲਾ ਸੁਧਾਰਾਰਕ' ਜਾਰੀ ਕੀਤਾ ਸੀ। ਪ੍ਰਸਿਧ ਹਫ਼ਤਾਵਾਰ 'ਖ਼ਾਲਸਾ ਅਖ਼ਬਾਰ,' ਜਿਸ ਦੇ ਪਹਿਲੇ ਐਡੀਟਰ ਗਿਆਨੀ ਝੰਡਾ ਸਿੰਘ ਤੇ ਦੂਜੇ ਗਿਆਨੀ ਦਿਤ ਸਿੰਘ ਸਨ, ਉਨ੍ਹਾਂ ਦੀ ਇਸੇ ਲਗਨ ਦਾ ਨਤੀਜਾ ਸੀ। ਸੰਨ 1883 ਵਿਚ ਵਿਲਾਇਤ ਵਾਲੀ ਜਨਮ ਸਾਖੀ ਸੋਧ ਕੇ ਸਿੰਘ ਸਭਾ ਲਾਹੌਰ ਵਲੋਂ ਛਾਪੀ ਗਈ ਤੇ ਫੇਰ ਪੁਰਾਤਨ ਜਨਮ ਸਾਖੀ ਦੇ ਸੰਪਾਦਨ ਵਿਚ ਮਿਸਟਰ ਐਮ ਏ. ਮਕਾਲਿਫ਼ ਨੂੰ ਸਹਾਇਤਾ ਦਿਤੀ। ਇਸੇ ਦੌਰਾਨ ਵਿਚ ਭਾਈ ਕਾਨ੍ਹ ਸਿੰਘ ਦੀ ਸਹਾਇਤਾ ਨਾਲ ਉਨ੍ਹਾਂ ਨੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੇ ਕਠਿਨ ਸ਼ਬਦਾਂ ਦੇ ਪਰਜਾਯ ਲਿਖੇ। ਸ੍ਰੀ ਗੁਰੂ ਸਿੰਘ ਸਭਾ ਲਾਹੌਰ ਦੇ ਕਾਗਜ਼ਾਤ ਤੋਂ, ਪਤਾ ਲਗਦਾ ਹੈ ਕਿ ਗੁਰਮੁਖ ਸਿੰਘ ਦੇ ਇਨ੍ਹਾਂ ਸੁਧਾਰਕ ਤੇ ਸਾਹਿਤਕ ਕੰਮਾਂ ਉੱਤੇ ਭਾਈ ਕਾਨ੍ਹ ਸਿੰਘ ਦਾ ਚੰਗਾ ਪ੍ਰਭਾਵ ਸੀ। ਇਸ ਤੋਂ ਬਿਨਾਂ ਇਸ ਗੱਲੋਂ ਵੀ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਭਾਈ ਕਾਨ੍ਹ ਸਿੰਘ ਦੇ ਸਾਹਿਤਕ ਕੰਮਾਂ ਦੀ ਤੋਰ ਵੀ ਅਸਲ ਵਿਚ ਸਿੰਘ ਸਭਾ ਲਹਿਰ ਦੇ ਅਸਰ ਹੇਠ ਹੀ ਤੁਰੀ, ਜਿਸ ਦੀ ਮੋਹਰ ਉਨ੍ਹਾਂ ਦੀਆਂ ਲਿਖਤਾਂ ਉੱਤੇ ਥਾਂ ਪਰ ਥਾਂ ਲੱਗੀ ਹੋਈ ਪਾਈ ਜਾਂਦੀ ਹੈ।

ਮਿਸਟਰ ਮਕਾਲਿਫ਼, ਜਿਸ ਨੇ ਕਿ 'ਸਿੱਖ ਧਰਮ' **The Sikh Religion** ਨਾਮੀ ਪੁਸਤਕ ਲਿਖੀ, ਪ੍ਰਸਿਧ ਸਿੱਖ ਵਿਦਵਾਨਾਂ ਨਾਲ ਮੇਲ ਜੋਲ ਦੇ ਕਾਰਣ ਭਾਵੇਂ ਕਾਨ੍ਹ ਸਿੰਘ ਦੀ ਵਿਦਵਤਾ ਤੋਂ ਪਹਿਲਾਂ ਹੀ ਜਾਣੂ ਹੋ ਚੁਕਾ ਸੀ, ਪਰ ਇਹ ਮੇਲ ਸਿੱਧੇ ਤੋਰ ਤੇ ਸੰਮਤ 1942 ਬਿ: (ਸੰਨ 1885) ਵਿਚ ਹੋਇਆ ਜਦ ਭਾਈ ਕਾਨ੍ਹ ਸਿੰਘ ਜੀ ਮਹਾਰਾਜਾ ਹੀਰਾ ਸਿੰਘ ਦੇ ਨਾਲ ਰਾਵਲਪਿੰਡੀ ਉਸ ਦਰਬਾਰ ਤੇ ਗਏ ਜੋ ਅਫ਼ਗਾਨਿਸਤਾਨ ਤੇ ਗਵਰਨਰ ਜਨਰਲ ਹਿੰਦ ਦੀ ਪਰਸਪਰ ਮੁਲਾਕਾਤ ਲਈ ਹੋ ਰਿਹਾ ਸੀ। ਮਿਸਟਰ ਮਕਾਲਿਫ਼ ਇਸ ਸਮੇਂ ਰਾਵਲਪਿੰਡੀ ਸੀ। ਉਸ ਨੇ ਮਹਾਰਾਜਾ ਹੀਰਾ ਸਿੰਘ ਨਾਲ ਮੁਲਾਕਾਤ ਕੀਤੀ ਤੇ ਗੁਰਬਾਣੀ ਦੀ ਖੋਜ ਸੰਬੰਧੀ ਆਪਣਾ ਪ੍ਰੇਮ ਜ਼ਾਹਿਰ ਕਰ ਕੇ ਭਾਈ ਕਾਨ੍ਹ ਸਿੰਘ ਤੋਂ ਕੁਝ ਪੜ੍ਹਨ ਦੀ ਮਹਾਰਾਜੇ ਪਾਸੋਂ ਇਜਾਜ਼ਤ ਲੈ ਲਈ। ਇਸੇ ਕਾਰਣ ਭਾਈ ਸਾਹਿਬ ਨੂੰ ਉਸ ਸਮੇਂ ਚਾਰ ਮਹੀਨੇ ਵਾਸਤੇ ਰਾਵਲਪਿੰਡੀ ਠਹਿਰਨ੍ਹਾ ਪਿਆ। ਪਿਛੋਂ ਜਦ ਆਪ ਮਹਾਰਾਜਾ ਸਾਹਿਬ ਨੇ ਨਾਭੇ ਬੁਲਾ ਲਏ ਤਾਂ ਮਿਸਟਰ ਮਕਾਲਿਫ਼ ਆਪ ਪਾਸ ਸਰਦੀਆਂ ਵਿਚ ਨਾਭੇ ਰਹਿ ਕੇ ਤੇ ਗਰਮੀਆਂ ਵਿਚ ਪਹਾੜ ਜਾ ਕੇ ਗੁਰਬਾਣੀ ਤੇ ਸਿੱਖ-ਇਤਿਹਾਸ ਪੜ੍ਹਦਾ ਰਿਹਾ। ਜਦ ਵੀ ਉਹ ਮੰਗ ਕਰਦਾ, ਮਹਾਰਾਜਾ ਸਾਹਿਬ ਭਾਈ ਕਾਨ੍ਹ ਸਿੰਘ ਨੂੰ ਫੌਰਨ ਉਸ ਦੇ ਕੋਲ ਭੇਜ ਦਿੰਦੇ ਸਨ।

ਸੰਨ 1893 ਵਿਚ ਮਕਾਲਿਫ਼ ਸਾਹਿਬ ਨੇ ਸਰਕਾਰੀ ਨੌਕਰੀ ਛਡ ਦਿਤੀ ਤੇ ਉਹ ਆਪਣਾ ਸਾਰਾ ਹੀ ਸਮਾਂ ਸਿੱਖ-ਧਰਮ, ਨਾਮੀ ਪੁਸਤਕ ਲਿਖਣ ਤੇ

ਹੀ ਲਾਉਣ ਲਗ ਪਿਆ। ਸੰਨ 1907 ਵਿਚ ਲਗਭਗ 15 ਕੁ ਸਾਲ ਦੀ ਮਿਹਨਤ ਤੋਂ ਬਾਅਦ ਉਸ ਦੀ ਇਹ ਪੁਸਤਕ ਤਿਆਰ ਹੋ ਕੇ ਵਿਲਾਇਤੋਂ ਪ੍ਰਕਾਸ਼ਤ ਹੋਈ ਜਿਸ ਦਾ ਹੱਕ ਤਸਨੀਫ਼ ਉਸ ਨੇ ਸ਼ੁਕਰਾਨੇ ਵਜੋਂ ਹਮੇਸ਼ਾਂ ਵਾਸਤੇ ਭਾਈ ਕਾਨ੍ਹ ਸਿੰਘ ਨੂੰ ਹੀ ਲਿਖ ਕੇ ਦੇ ਦਿਤਾ। ਏਥੇ ਹੀ ਬਸ ਨਹੀਂ, ਮਕਾਲਿਫ ਦੀ ਦਿਲੀ ਚਾਹ ਸੀ ਕਿ ਭਾਈ ਸਾਹਿਬ ਲੰਡਨ ਵਿਚ ਰਹਿ ਕੇ ਹੀ ਸਿੱਖ-ਧਰਮ ਤੇ ਸਾਹਿਤ ਬਾਰੇ ਖੋਜ ਦਾ ਕੰਮ ਕਰਨ, ਇਸ ਲਈ ਉਸ ਨੇ ਆਪਣੇ ਦੋ ਮਕਾਨਾਂ ਵਿਚੋਂ, ਜੋ ਲੰਡਨ ਵਿਚ ਸਨ, ਇਕ ਮਕਾਨ ਭਾਈ ਸਾਹਿਬ ਨੂੰ ਦੇਣਾ ਚਾਹਿਆ ਪਰ ਅੱਗੋਂ ਉੱਤਰ ਇਨਕਾਰ ਦੇ ਰੂਪ ਵਿਚ ਮਿਲਿਆ। ਭਾਈ ਸਾਹਿਬ ਦੇ ਇਸ ਪਰਮ ਸਨੇਹੀ ਯੋਰਪੀਅਨ ਸ਼ਾਗਿਰਦ ਦਾ ਦੇਹਾਂਤ ਸੰਨ 1913 ਈ: ਵਿਚ ਹੋਇਆ।

ਭਾਈ ਗੁਰਮੁਖ ਸਿੰਘ ਅਤੇ ਮਿਸਟਰ ਐਮ. ਮਕਾਲਿਫ਼ ਨੂੰ ਸਹਾਇਤਾ ਦੇਣ ਤੋਂ ਬਿਨਾ ਗਯਾਨੀ ਦਿੱਤ ਸਿੰਘ ਐਡੀਟਰ ਖ਼ਾਲਸਾ ਅਖ਼ਬਾਰ ਲਾਹੌਰ, ਭਗਤ ਲਛਮਣ ਸਿੰਘ ਰਾਵਲਪਿੰਡੀ, ਸਰਦਾਰ ਜਵਾਹਰ ਸਿੰਘ ਜੀ ਆਦਿ ਕਈ ਵਿਦ-ਵਾਨ ਹੋਰ ਵੀ ਸਨ ਜਿਨ੍ਹਾਂ ਦੀ ਸਹਾਇਤਾ ਭਾਈ ਸਾਹਿਬ ਸਾਹਿਤਕ ਜਾਂ ਸਮਾਜਿਕ ਸੁਧਾਰ ਦੇ ਨੁਕਤਾ-ਨਿਗਾਹ ਨਾਲ ਮੌਕਾ ਪੈਣ ਤੇ ਕਰਦੇ ਰਹੇ, ਪਰ ਆਪ ਦਾ ਸਰਕਾਰੀ ਮੁਲਾਜ਼ਮਤ ਵਿਚ ਬਚਦਾ ਸਮਾਂ ਵਧੇਰੇ ਗੁਰਮਤ ਪ੍ਰਚਾਰ ਤੇ ਸਿਖ-ਸਾਹਿਤ ਦੀ ਖੋਜ ਅਥਵਾ ਇਸ ਸੰਬੰਧ ਵਿਚ ਪੁਸਤਕਾਂ ਲਿਖਣ ਉਤੇ ਹੀ ਖ਼ਰਚ ਹੁੰਦਾ ਸੀ। ਚੁਨਾਂਚਿ ਸੰਨ 1882 ਤੋਂ 1911 ਈ: ਤਕ 29 ਵਰ੍ਹਿਆਂ ਵਿਚ ਜੋ ਪੁਸਤਕਾਂ ਆਪ ਨੇ ਲਿਖੀਆਂ ਉਨ੍ਹਾਂ ਦਾ ਕ੍ਰਮ-ਅਨੁਸਾਰ ਵੇਰਵਾ ਇਸ ਤਰ੍ਹਾਂ ਹੈ :

(੧) **ਰਾਜ ਧਰਮ** ਇਹ ਭਾਈ ਸਾਹਿਬ ਦੀ ਸਭ ਤੋਂ ਪਹਿਲੀ ਤੇ ਉਸ ਸਮੇਂ ਦੀ ਰਚਨਾ ਹੈ ਜਦ ਆਪ ਮਹਾਰਾਜਾ ਹੀਰਾ ਸਿੰਘ ਜੀ ਦੇ ਮੁਸਾਹਿਬ ਸਨ। ਇਹ ਪੁਸਤਕ ਮਹਾਰਾਜੇ ਵਲੋਂ ਸਰਕਾਰੀ ਖ਼ਰਚ ਤੇ ਛਾਪ ਕੇ ਵੰਡੀ ਗਈ ਸੀ।

(੨) **ਹਮ ਹਿੰਦੂ ਨਹੀਂ**—ਇਹ ਭਾਈ ਸਾਹਿਬ ਦੀ ਤੀਜੀ ਪੁਸਤਕ ਸੀ ਜੋ ਸਿੰਘ ਸਭਾ ਦੇ ਪ੍ਰਚਾਰ ਲਈ ਸੰਨ 1887 ਦੇ ਨੇੜੇ ਤੇੜੇ ਤਿਆਰ ਹੋ ਕੇ ਛਪੀ। ਪਹਿਲਾਂ ਇਹ ਪੁਸਤਕ, ਜਿਵੇਂ ਕਿ ਨਾਮ ਤੋਂ ਹੀ ਪਰਗਟ ਹੁੰਦਾ ਹੈ, ਹਿੰਦੀ ਬੋਲੀ ਵਿਚ ਸੀ, ਪਰ ਪਿਛੋਂ ਪੰਜਾਬੀ ਵਿਚ ਪਲਟ ਦਿਤੀ ਗਈ।

(੩) **ਗੁਰਮਤ ਪ੍ਰਭਾਕਰ** : ਇਹ ਪੁਸਤਕ ਸੰਨ 1898 ਵਿਚ ਛਪੀ। ਇਸ ਵਿਚ ਸ੍ਰੀ ਗੁਰੂ ਗਰੰਥ ਸਾਹਿਬ ਦੇ ਪ੍ਰਮਾਣਾਂ ਨਾਲ ਗੁਰਮਤ ਦਾ ਮੰਡਨ ਤੇ ਹੋਰ ਭਰਮਾਂ ਜਾਂ ਵਹਿਮਾਂ ਦਾ ਖੰਡਨ ਜਿਸ ਅਨੂਠੇ ਢੰਗ ਨਾਲ ਕੀਤਾ ਗਿਆ ਹੈ, ਉਹ ਸਚਮੁੱਚ ਹੀ ਬੜਾ ਅਦੁਤੀ ਹੈ। ਗੁਰਮਤ ਦਾ ਕੋਈ ਅਜਿਹਾ ਸਿਧਾਂਤ ਨਹੀਂ ਜੋ ਇਸ ਪੁਸਤਕ ਵਿਚ ਖੋਲ੍ਹ ਕੇ ਨਾ ਲਿਖਿਆ ਗਿਆ ਹੋਵੇ। ਔਖੇ ਸ਼ਬਦਾਂ ਬਾਰੇ ਥਾਂ ਪੁਰ ਥਾਂ ਟਿੱਪਣੀਆਂ ਦੇ ਕੇ ਵਿਆਖਿਆ ਕੀਤੀ ਗਈ ਹੈ।

(੪) **ਗੁਰਮਤ ਸੁਧਾਕਰ** : ਇਹ ਪੁਸਤਕ, ਸੰਨ 1899 ਵਿਚ ਪ੍ਰਕਾਸ਼ਤ ਹੋਈ ਸੀ। ਇਸ ਵਿਚ ਦਸਮ ਗਰੰਥ, ਭਾਈ ਗੁਰਦਾਸ ਦੀ ਰਚਨਾ; ਜਨਮ ਸਾਖੀ ਗੁਰੂ ਨਾਨਕ, ਗੁਰਬਿਲਾਸ, ਗੁਰੂ ਨਾਨਕ ਪ੍ਰਕਾਸ਼, ਸੂਰਜ ਪ੍ਰਕਾਸ਼, ਪੰਥ ਪ੍ਰਕਾਸ਼,

ਸੌ ਸਾਖੀ (ਗੁਰੂ ਰਤਨ ਮਾਲ), ਰਹਿਤ ਨਾਮੇ ਆਦਿ ਗਰੰਥਾਂ ਵਿਚੋਂ ਗੁਰਮਤ ਦੇ ਵੱਖੋ ਵੱਖ ਸਿਧਾਂਤ ਦੀ ਪ੍ਰੋੜ੍ਹਤਾ ਲਈ ਪ੍ਰਮਾਣ ਇਕਤ੍ਰ ਕੀਤੇ ਗਏ ਹਨ ।

ਭਾਈ ਸਾਹਿਬ ਦੀਆਂ ਇਹ ਦੋਵੇਂ ਪੁਸਤਕਾਂ ਗੁਰਮੁਖੀ ਅੱਖਰਾਂ ਵਿਚ ਹੋਣ ਦੇ ਬਾਵਜੂਦ ਪਹਿਲੇ ਪਹਿਲ ਹਿੰਦੀ ਬੋਲੀ ਵਿਚ ਸਨ, ਪਰ ਪਿਛੋਂ ਦੂਜੀ ਵੇਰ ਛਪਣ ਵੇਲੇ ਪੰਜਾਬੀ ਵਿਚ ਉਲਟਾਈਆਂ ਗਈਆਂ, ਪਰ ਫੇਰ ਵੀ ਨਾਮ ਇਨ੍ਹਾਂ ਦੇ ਹਿੰਦੀ ਹੀ ਰਹੇ ।

ਇਨ੍ਹਾਂ ਪੁਸਤਕਾਂ ਤੋਂ ਬਿਨਾ ਭਾਈ ਕਾਨ੍ਹ ਸਿੰਘ ਜੀ ਦੀਆਂ ਕੁਝ ਪੁਸਤਕਾਂ ਹੋਰ ਹਨ ਜੋ ਇਸ ਸਮੇਂ ਵਿਚ ਸੰਨ 1899 ਤੋਂ 1911 ਤਕ, ਲਿਖੀਆਂ ਗਈਆਂ, ਪਰ ਇਨ੍ਹਾਂ ਵਿਚੋਂ ਕੇਵਲ ਇਕ ਹੀ ਛਪੀ ਤੇ ਬਾਕੀ ਕਿਸੇ ਕਾਰਣ ਛਪ ਨਹੀਂ ਸਕੀਆਂ । ਇਨ੍ਹਾਂ ਪੁਸਤਕਾਂ ਦੇ ਇਹ ਨਾਂ ਹਨ : ਪਹਿਲੀ ਪੁਸਤਕ **'ਗੁਰ ਗਿਰਾ ਕਸੌਟੀ'** ਵਿਚ ਗੁਰਬਾਣੀ ਦੀ ਖੋਜ ਤੇ ਇਸ ਬਾਰੇ ਕਈ ਹੋਰ ਸਿਧਾਂਤਾਂ ਉਤੇ ਟੀਕਾ-ਟਿਪਣੀ ਕੀਤੀ ਗਈ ਸੀ । ਦੂਜੀ ਪੁਸਤਕ **'ਪਹਾੜ-ਯਾਤ੍ਰਾ'** ਭਾਈ ਸਾਹਿਬ ਦੇ ਸੰਨ 1906 ਵਿਚ ਕੀਤੇ ਬਾਈ ਧਾਰ ਪਹਾੜੀ ਰਿਆਸਤਾਂ (ਹਿਮਾਚਲ ਪ੍ਰਦੇਸ਼) ਦੇ ਸਫਰ ਨਾਲ ਸੰਬੰਧ ਰਖਦੀ ਹੈ । **ਵਿਲਾਇਤ-ਯਾਤ੍ਰਾ** ਵਿਚ ਸੰਨ 1907, 1908 ਅਤੇ 1910 ਵਿਚ ਉਨ੍ਹਾਂ ਦੀ ਵਿਲਾਇਤ-ਫੇਰੀ ਦਾ ਵੇਰਵੇ ਸਹਿਤ ਹਾਲ ਹੈ ।

ਮਹਾਰਾਜਾ ਹੀਰਾ ਸਿੰਘ ਤੋਂ ਪਿਛੋਂ ਭਾਈ ਕਾਨ੍ਹ ਸਿੰਘ ਦੀ ਸਾਹਿਤਕ ਸੇਵਾ ਦਾ ਦੂਜਾ ਦੌਰ ਸ਼ੁਰੂ ਹੁੰਦਾ ਹੈ । ਇਸ ਦੌਰ ਵਿਚ ਆਪ ਨੇ **ਸੱਦ ਪਰਮਾਰਥ, ਗੁਰਛੰਦ ਦਿਵਾਕਰ, ਗੁਰ ਸ਼ਬਦਾਲੰਕਾਰ, ਰੂਪ ਦੀਪ ਪਿੰਗਲ ਤੇ ਗੁਰ ਸ਼ਬਦ ਰਤਨਾਕਰ ਮਹਾਨ ਕੋਸ਼** ਨਾਮੀ ਪੰਜ ਪੁਸਤਕਾਂ ਤਿਆਰ ਕੀਤੀਆਂ । ਸਦ ਪਰਮਾਰਥ ਵਿਚ ਰਾਗ ਰਾਮ ਕਲੀ ਵਿਚੋਂ ਸੁੰਦਰ ਜੀ ਦੀ ਸਦ ਦੇ ਅਰਥ ਦਿਤੇ ਗਏ ਹਨ । ਗੁਰਛੰਦ ਦਿਵਾਕਰ ਵਿਚ ਸਿੱਖ-ਸਾਹਿਤ ਦੇ ਸਾਰੇ ਛੰਦ ਤੇ ਗੁਰ ਸ਼ਬਦਾਲੰਕਾਰ ਵਿਚ ਸਾਰੇ ਅਲੰਕਾਰ ਦਰਜ ਹਨ । ਪਹਿਲਾ ਗਰੰਥ ਦਰਬਾਰ ਨਾਭਾ ਦੇ ਖਰਚ ਨਾਲ ਸੰਨ 1921 ਵਿਚ ਤੇ ਦੂਜਾ ਸੰਨ 1924 ਵਿਚ ਛਪਿਆ ਸੀ । ਰੂਪ ਦੀਪ ਪਿੰਗਲ ਕ੍ਰਿਤ ਕਵੀ ਜੈ ਕ੍ਰਿਸ਼ਨ ਭਾਈ ਸਾਹਿਬ ਜੀ ਦੀ ਸੰਪਾਦਿਤ ਪੁਸਤਕ ਹੈ । ਬਾਕੀ ਰਿਹਾ 'ਗੁਰ ਸ਼ਬਦ ਰਤਨਾਕਰ ਮਹਾਨ ਕੋਸ਼', ਇਸ ਨੂੰ ਅਸੀਂ ਭਾਈ ਸਾਹਿਬ ਜੀ ਦੀ ਸਭ ਤੋਂ ਵਡੀ ਹੁਨਰੀ ਕਿਰਤ ਕਹਿ ਸਕਦੇ ਹਾਂ ।

ਗੁਰਸ਼ਬਦ ਰਤਨਾਕਰ ਮਹਾਨ ਕੋਸ਼ ਸੰਨ 1912 ਵਿਚ, ਜਿਵੇਂ ਕਿ ਪਹਿਲਾਂ ਦਸਿਆ ਜਾ ਚੁਕਾ ਹੈ, ਲਿਖਣਾ ਆਰੰਭਿਆ ਗਿਆ ਸੀ । ਲਗਭਗ 14 ਵਰ੍ਹਿਆਂ ਦੀ ਕਠਿਨ ਘਾਲਣਾ ਨਾਲ ਇਹ ਮਹਾਨ ਗਰੰਥ ਸੰਨ 1926 ਵਿਚ ਪੂਰਾ ਹੋਇਆ, ਤੇ ਸੰਨ 1930 ਵਿਚ ਦਰਬਾਰ ਪਟਿਆਲਾ ਵਲੋਂ ਛਪ ਕੇ ਪਰਕਾਸ਼ਤ ਹੋਇਆ । ਇਸ ਦੀ ਛਪਾਈ ਉਤੇ ਸਰਕਾਰ ਪਟਿਆਲਾ ਦੇ ਲਗਪਗ ਇਕਵੰਜਾ ਹਜ਼ਾਰ ਰੁਪਏ ਖ਼ਰਚ ਆਏ । ਇਹ ਗਰੰਥ ਕੁਲ 3338 ਸਫ਼ਿਆਂ ਦੀਆਂ ਵੱਡੀਆਂ ਵੱਡੀਆਂ ਚਾਰ ਜਿਲਦਾਂ ਵਿਚ ਛਪਿਆ । ਇਸ ਦਾ ਮੁਲ ਲਾਗਤ ਦੇ ਮੁਤਾਬਕ ਉਸ ਸਮੇਂ 110 ਰੁਪਏ ਸੀ, ਜਿਸ ਕਰਕੇ ਆਮ ਗਾਹਕਾਂ ਲਈ ਇਸ ਦੀ ਪ੍ਰਾਪਤੀ ਬੜੀ ਮੁਸ਼ਕਿਲ ਸੀ । ਇਹ ਮੁਸ਼ਕਿਲ ਮਹਿਕਮਾ ਪੰਜਾਬੀ

(ਹੁਣ ਭਾਸ਼ਾ ਵਿਭਾਗ, ਪੰਜਾਬ) ਪਟਿਆਲਾ ਨੇ ਨਵੇਂ ਸਿਰਿਓਂ ਨਵੇਂ ਢੰਗ ਨਾਲ ਇਸ ਦੀ ਛਪਾਈ ਕਰਾ ਕੇ ਹੱਲ ਕਰ ਦਿਤੀ, ਤੇ ਇਸ ਦੇ ਅੰਤ ਵਿਚ ਬਹੁਤ ਸਾਰੇ ਨਵੇਂ ਵਾਧੇ, ਜੋ ਭਾਈ ਸਾਹਿਬ ਨੇ ਆਪਣੀ ਜ਼ਿੰਦਗੀ ਦੇ ਅੰਤਲੇ ਦਿਨਾਂ ਵਿਚ ਸ਼ਾਮਲ ਕੀਤੇ ਸਨ, ਕ੍ਰਮ ਅਨੁਸਾਰ ਜੋੜ ਦਿਤੇ ਹਨ ।

**ਗੁਰਸ਼ਬਦ ਰਤਨਾਕਰ ਮਹਾਨ ਕੋਸ਼ ਤੋਂ ਬਿਨਾਂ ਭਾਈ ਕਾਨ੍ਹ ਸਿੰਘ ਜੀ ਨੇ ਆਪਣੇ ਜੀਵਨ ਦੇ ਅੰਤਲੇ ਸਾਲਾਂ ਵਿਚ ਹੇਠ ਲਿਖੀਆਂ ਕਈ ਹੋਰ ਪੁਸਤਕਾਂ ਵੀ ਲਿਖੀਆਂ ਸਨ** :

(੧) **ਗੁਰਮਤ ਮਾਰਤੰਡ** : ਇਸ ਵਿਚ ਗੁਰਮਤ ਪ੍ਰਭਾਕਰ, ਗੁਰਮਤ ਸੁਧਾਕਰ ਤੇ ਗੁਰ ਗਿਰਾ ਕਸੌਟੀ ਇਹ ਤਿੰਨੇ ਪੁਸਤਕਾਂ ਨਵਾਂ ਰੂਪ ਦੇ ਕੇ ਸ਼ਾਮਲ ਕੀਤੀਆਂ ਗਈਆਂ ਹਨ । ਇਹ ਪੁਸਤਕ ਹੁਣ ਅੰਮ੍ਰਿਤਸਰ ਸ੍ਰੋਮਣੀ ਕਮੇਟੀਛਾਪ ਰਹੀ ਹੈ ।

(੨) **ਗੁਰ ਮਹਿਮਾ ਸੰਗ੍ਰਹਿ** : ਇਸ ਵਿਚ ਪੁਰਾਣੀਆਂ ਹੱਥ-ਲਿਖਤ ਪੁਸਤਕਾਂ ਦੇ ਆਧਾਰ ਤੇ ਬਹੁਤ ਸਾਰੇ ਹਿੰਦੀ ਤੇ ਪੰਜਾਬੀ ਕਵੀਆਂ ਦੇ ਜੀਵਨ ਤੇ ਉਨ੍ਹਾਂ ਦੀ ਕਵਿਤਾ ਦੇ ਗੁਰ ਮਹਿਮਾ ਨਾਲ ਸੰਬੰਧ ਰਖਦੇ ਨਮੂਨੇ ਦਿਤੇ ਗਏ ਹਨ । ਇਹ ਇਕ ਪ੍ਰਕਾਰ ਦਾ ਪੰਜਾਬ ਦਾ ਸਾਹਿਤਕ ਇਤਿਹਾਸ ਹੈ, ਜੋ ਅਜੇ ਤਕ ਅਣ-ਛਪਿਆ ਹੀ ਪਿਆ ਹੈ ।

(੩) **ਅਨੇਕਾਰਥ ਕੋਸ਼ ਤੇ** (੪) **ਨਾਮ ਮਾਲਾ ਕੋਸ਼**—ਇਹ ਅਸ਼ਟਛਾਪ ਦੇ ਪ੍ਰਸਿਧ ਕਵੀ ਨੰਦ ਦਾਸ ਦੇ ਹਿੰਦੀ ਸ਼ਬਦ-ਕੋਸ਼ ਹਨ, ਜੋ ਪਹਿਲੀ ਵੇਰ ਗੁਰਮੁਖੀ ਅੱਖਰਾਂ ਵਿਚ ਛਪ ਕੇ ਸਾਡੇ ਸਾਮ੍ਹਣੇ ਆਏ ਹਨ । ਇਨ੍ਹਾਂ ਵਿਚੋਂ ਪਹਿਲਾ ਕੋਸ਼ ਸੰਨ 1924 ਵਿਚ ਛਪਿਆ ਸੀ ਤੇ ਦੂਜਾ ਸੰਨ 1938 ਵਿਚ । ਭਾਈ ਸਾਹਿਬ ਨੇ ਇਹ ਕੋਸ਼ ਕਿਵੇਂ ਸੋਧ ਫੇਰ ਸੰਪਾਦਿਤ ਕਰਕੇ ਛਾਪੇ, ਇਹ ਹੁਨਰ ਇਨ੍ਹਾਂ ਦੋਹਾਂ ਕੋਸ਼ਾਂ ਵਿਚੋਂ ਸਾਡੇ ਨਵੇਂ ਸੰਪਾਦਕਾਂ ਲਈ ਦੇਖਣ ਯੋਗ ਹੈ ।

ਸਾਹਿਤਕ ਸੇਵਾ ਦੇ ਨਾਲ ਹੀ ਵਾਰੀ ਆਉਂਦੀ ਹੈ ਕੁਝ ਧਾਰਮਿਕ ਸੁਧਾਰਾਂ ਦੀ ਜੋ ਭਾਈ ਕਾਨ੍ਹ ਸਿੰਘ ਨੇ ਸਿੰਘ ਸਭਾ ਦੇ ਪ੍ਰਚਾਰ ਤੋਂ ਪ੍ਰਭਾਵਿਤ ਹੋ ਕੇ ਕੀਤੇ । ਸੰਨ 1905 ਵਿਚ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੀਆਂ ਪਰਕਰਮਾਂ ਵਿਚੋਂ ਬੁਤਪ੍ਰਸਤੀ, ਦੂਰ ਕਰਨ ਦਾ ਸਵਾਲ ਛਿੜਿਆ, ਜਿਸ ਵਿਚ ਵਡੀ ਮੁਸ਼ਕਿਲ ਇਹ ਆਈ ਕਿ ਸਿੰਘ ਸਭੀਏ ਤਾਂ ਬੁਤਪ੍ਰਸਤੀ ਹਟਾਉਣਾ ਚਾਹੁੰਦੇ ਸਨ ਤੇ ਸਨਾਤਨੀ ਖ਼ਿਆਲਾਂ ਦੇ ਸਿੱਖ ਉਨ੍ਹਾਂ ਦੇ ਇਸ ਖ਼ਿਆਲ ਤੋਂ ਉਲਟ ਸਨ । ਆਖ਼ਰ ਇਹ ਸਵਾਲ ਮਿਸਟਰ ਕਿੰਗ, ਡਿਪਟੀ ਕਮਿਸ਼ਨਰ, ਅੰਮ੍ਰਿਤਸਰ ਕੋਲ ਗਿਆ । ਉਸ ਵਲੋਂ ਇਸ ਬਾਰੇ ਖੋਜ ਦੇ ਨੁਕਤਾ ਨਿਗਾਹ ਤੋਂ ਭਾਈ ਕਾਨ੍ਹ ਸਿੰਘ ਜੀ ਦੀ ਰਾਇ ਪੁਛੀ ਗਈ । ਭਾਈ ਸਾਹਿਬ ਨੇ ਆਪਣੀ ਰਾਇ ਬੁਤ-ਪ੍ਰਸਤੀ ਤੋਂ ਵਿਰੁਧ ਦਿਤੀ, ਜਿਸ ਕਰ ਕੇ ਸ੍ਰੀ ਦਰਬਾਰ ਸਾਹਿਬ ਦੀ ਪਰਕਰਮਾ ਵਿਚੋਂ ਸਭ ਬੁਤ ਹੁਕਮਨ ਉਠਾਏ ਗਏ ।

ਇਸ ਤਰ੍ਹਾਂ ਬੁਤ-ਪ੍ਰਸਤੀ ਬੰਦ ਹੋਈ ਦੇਖ ਕੇ ਅੰਮ੍ਰਿਤਸਰ ਤੇ ਲਾਹੌਰ ਦੇ ਕੁਝ ਮਸ਼ਹੂਰ ਸੱਜਨ ਪਹਿਲਾਂ ਮਿਸਟਰ ਕਿੰਗ ਡੀ. ਸੀ. ਅੰਮ੍ਰਿਤਸਰ ਕੋਲ ਤੇ ਫੇਰ

ਭਾਈ ਕਾਨ੍ਹ ਸਿੰਘ ਦੇ ਵਿਰੁਧ ਸ਼ਿਕਾਇਤ ਲੈ ਕੇ ਮਹਾਰਾਜਾ ਹੀਰਾ ਸਿੰਘ ਨਾਭਾ ਕੋਲ ਪਹੁੰਚੇ, ਤੇ ਉਨ੍ਹਾਂ ਨੇ ਉਸ ਚਿੱਠੀ ਦਾ ਹਵਾਲਾ ਵੀ ਦਿਤਾ ਜੋ ਭਾਈ ਸਾਹਿਬ ਨੇ ਬੁਤ-ਪ੍ਰਸਤੀ ਤੋਂ ਵਿਰੁਧ ਮਿਸਟਰ ਕਿੰਗ ਨੂੰ ਲਿਖੀ ਸੀ। ਮਹਾਰਾਜਾ ਸਾਹਿਬ ਨੇ ਸਮੇਂ ਦੀ ਨਜ਼ਾਕਤ ਨੂੰ ਦੇਖ ਕੇ, ਭਾਈ ਸਾਹਿਬ ਨੂੰ ਕੁਝ ਸਮੇਂ ਲਈ ਖ਼ਾਨਾ ਨਸ਼ੀਨ ਕਰ ਦਿਤਾ।

ਇਸ ਤੋਂ ਅਗਲੇ ਹੀ ਸਾਲ ਸੰਨ 1906 ਵਿਚ ਭਾਈ ਕਾਨ੍ਹ ਸਿੰਘ ਜੀ ਨੇ ਨਾਭੇ ਵਿਚ ਖਾਲਸਾ ਦੀਵਾਨ ਦੀ ਸਥਾਪਨਾ ਬਾਰੇ ਤਜਵੀਜ਼ ਕੀਤੀ। ਕਾਰਣ ਇਸ ਦਾ ਇਹੋ ਸੀ ਕਿ ਸੰਨ 1896 ਵਿਚ ਸ. ਅਤਰ ਸਿੰਘ ਭਦੌੜ, ਸੰਨ 1898 ਵਿਚ ਭਾਈ ਗੁਰਮੁਖ ਸਿੰਘ, ਤੇ 1901 ਵਿਚ ਗਿਆਨੀ ਦਿਤ ਸਿੰਘ ਐਡੀਟਰ 'ਖਾਲਸਾ ਅਖਬਾਰ' ਦਾ ਦੇਹਾਂਤ ਹੋਣ ਕਰਕੇ ਖਾਲਸਾ ਦੀਵਾਨ ਲਾਹੌਰ ਢਹਿੰਦੀ ਕਲਾ ਵਲ ਜਾ ਰਿਹਾ ਸੀ। ਸੰਨ 1901 ਵਿਚ ਇਸ ਕਾਰਣ ਸ. ਸੁੰਦਰ ਸਿੰਘ ਮਜੀਠਾ ਨੇ ਅੰਮ੍ਰਿਤਸਰ ਵਿਚ ਕੁਝ ਪਤਵੰਤੇ ਸਿੱਖਾਂ ਦੀ ਰਾਇ ਨਾਲ ਖ਼ਾਲਸਾ ਦੀਵਾਨ ਦੀ ਸਥਾਪਨਾ ਕਰ ਦਿਤੀ ਸੀ। ਬਾਬੂ ਤੇਜਾ ਸਿੰਘ ਦੇ ਜਤਨ ਨਾਲ ਇਸ ਦੀਵਾਨ ਦੇ ਮੁਕਾਬਲੇ ਤੇ ਭਸੌੜ, ਰਿਆਸਤ ਪਟਿਆਲਾ ਵਿਚ ਪੰਚ ਖ਼ਾਲਸਾ ਦੀਵਾਨ ਬਣ ਚੁਕਾ ਸੀ। ਗੁਰਮਤ ਦੇ ਪ੍ਰਚਾਰ ਲਈ ਭਾਵੇਂ ਇਹ-ਸੰਸਥਾਵਾਂ ਹੀ ਕਾਫ਼ੀ ਸਨ, ਪਰ ਭਾਈ ਕਾਨ੍ਹ ਸਿੰਘ ਜੀ ਸ੍ਰੀ ਗੁਰੂ ਸਿੰਘ ਸਭਾ ਲਾਹੌਰ ਦੇ ਪ੍ਰਚਾਰ ਦੀ ਪਰੰਪਰਾ ਨੂੰ ਜਿਉਂ ਦੀ ਤਿਉਂ ਕਾਇਮ ਰੱਖਣਾ ਚਾਹੁੰਦੇ ਸਨ, ਇਸੇ ਲਈ ਪੋਹ ਸੁਦੀ 7 ਸੰਨ 1906 ਈ: ਨੂੰ ਜਦ ਕਿ ਪਹਿਲੀ ਜਨਵਰੀ ਸੀ, ਸਿਖਾਂ ਦੀ ਇਕਤ੍ਰਤਾ ਸੱਦ ਕੇ ਖ਼ਾਲਸਾ ਦੀਵਾਨ ਨਾਭਾ ਕਾਇਮ ਕਰ ਦਿਤਾ, ਪਰ ਇਹ ਦੀਵਾਨ ਭਾਈ ਸਾਹਿਬ ਦੇ ਸਾਹਿਤਕ ਰੁਝੇਵਿਆਂ ਦੇ ਕਾਰਣ ਗ਼ੈਰ ਹਾਜ਼ਰ ਰਹਿਣ ਕਰਕੇ ਬਹੁਤਾ ਚਿਰ ਚੱਲ ਨਾ ਸਕਿਆ। ਮਹਾਰਾਜਾ ਹੀਰਾ ਸਿੰਘ ਜੀ ਇਸ ਦੀਵਾਨ ਦੇ ਸਰਪ੍ਰਸਤ ਸਨ।

ਧਾਰਮਿਕ, ਭਾਈਚਾਰਕ ਤੇ ਸਾਹਿਤਕ ਕੰਮਾਂ ਤੋਂ ਇਲਾਵਾ ਭਾਈ ਕਾਨ੍ਹ ਸਿੰਘ ਜੀ ਨੇ ਦੇਸ਼ ਦੀ ਕੁਝ ਵਿਦਿਅਕ ਸੇਵਾ ਵੀ ਕੀਤੀ, ਜੋ ਕਾਫ਼ੀ ਹੱਦ ਤਕ ਬੜੀ ਮਹਾਨਤਾ ਰਖਦੀ ਹੈ। ਇਸ ਦਾ ਕੁਝ ਕੁ ਵੇਰਵਾ ਆਪ ਦੇ ਜੀਵਨ ਸੰਬੰਧੀ ਕੁਝ ਲਿਖਤਾਂ ਵਿਚੋਂ ਇਸ ਤਰ੍ਹਾਂ ਮਿਲਦਾ ਹੈ।

ਸੰਨ 1892 ਵਿਚ ਜਦ ਭਾਈ ਗੁਰਮੁਖ ਸਿੰਘ ਦੇ ਜਤਨ ਨਾਲ ਅੰਮ੍ਰਿਤਸਰ ਖ਼ਾਲਸਾ ਕਾਲਜ ਬਣਨ ਲਗਾ ਤਾਂ ਇਸ ਸੰਬੰਧੀ ਸ. ਅਤਰ ਸਿੰਘ ਭਦੌੜ ਅਤੇ ਮਹਾਰਾਜਾ ਹੀਰਾ ਸਿੰਘ ਨਾਭਾ ਦਾ, ਜੋ ਆਪਸ ਵਿਚ ਕੁਝ ਦੁਫੇੜ ਹੋਣ ਦੇ ਕਾਰਣ ਦਿਲੋਂ ਇਕ ਨਹੀਂ ਸਨ, ਇਸ ਸਮੇਂ ਹੋਣਾ ਜ਼ਰੂਰੀ ਸੀ। ਇਸ ਲਈ ਭਾਈ ਸਾਹਿਬ ਨੇ ਮੱਧਿਅਸਥ ਬਣ ਕੇ ਇਨ੍ਹਾਂ ਰਈਸਾਂ ਦਾ ਪਰਸਪਰ ਮੇਲ ਕਰਵਾਇਆ ਤੇ ਫੇਰ ਸਾਰੀਆਂ ਸਿਖ ਰਿਆਸਤਾਂ, ਸਿੱਖ ਰਈਸਾਂ ਤੇ ਪੰਜਾਬ ਸਰਕਾਰ ਦੇ ਮਿਲਵੇਂ ਜਤਨ ਨਾਲ ਚੋਖੀ ਸਹਾਇਤਾ ਇਕੱਠੀ ਹੋਣ ਤੇ ਇਸ ਕਾਲਜ ਦੀ ਨੀਂਹ ਰੱਖੀ ਗਈ।

ਖ਼ਾਲਸਾ ਕਾਲਜ ਇਸ ਤਰ੍ਹਾਂ ਕਾਇਮ ਹੋਣ ਤੇ ਲਗਪਗ ਦਸ ਕੁ ਸਾਲ ਹੀ

ਮੁਸ਼ਕਲ ਨਾਲ ਚੱਲਿਆ ਤੇ ਫੇਰ ਮਾਲੀ ਔਕੜਾਂ ਦੇ ਕਾਰਣ ਇਸ ਦੀ ਹਾਲਤ ਡਾਵਾਂ ਡੋਲ ਹੋ ਗਈ । ਮਹਾਰਾਜਾ ਹੀਰਾ ਸਿੰਘ ਨਾਭਾ, ਜੋ ਇਸ ਸਮੇਂ ਹਿਠਾੜ ਸਤਲੁਜ ਦੀਆਂ ਰਿਆਸਤਾਂ ਵਿਚ ਬੜੇ ਮੰਨੇ ਪ੍ਰਮੰਨੇ ਰਈਸ ਸਨ, ਕੁਝ ਕੁ ਸਨੇਹੀਆਂ ਦੀ ਪ੍ਰੇਰਣਾ ਨਾਲ ਖ਼ਾਲਸਾ ਕਾਲਜ ਨੂੰ ਪੱਕੇ ਪੈਰਾਂ ਤੇ ਕਰਨ ਲਈ ਮੋਢੀ ਮਿਥੇ ਗਏ । ਇਸ ਪ੍ਰੇਰਣਾ ਵਿਚ ਭਾਈ ਕਾਨ੍ਹ ਸਿੰਘ ਜੀ ਸਭ ਤੋਂ ਅੱਗੇ ਸਨ ਤੇ ਮਹਾਰਾਜਾ ਸਾਹਿਬ ਇਨ੍ਹਾਂ ਦੀ ਰਾਇ ਦੀ ਬੜੀ ਕਦਰ ਕਰਦੇ ਸਨ । ਇਸ ਸੰਬੰਧ ਵਿਚ 12 ਅਪ੍ਰੈਲ ਸੰਨ 1904 ਨੂੰ ਖ਼ਾਲਸਾ ਕਾਲਜ (ਅੰਮ੍ਰਿਤਸਰ) ਵਿਚ ਇਕ ਸ਼ਾਨਦਾਰ ਦਰਬਾਰ ਕੀਤਾ ਗਿਆ, ਜਿਸ ਦੇ ਪ੍ਰਧਾਨ ਮਹਾਰਾਜਾ ਹੀਰਾ ਸਿੰਘ ਜੀ ਨਿਯਤ ਹੋਏ । ਦਰਬਾਰ ਸਮੇਂ ਮਹਾਰਾਜੇ ਦਾ ਐਡਰੈਸ ਭਾਈ ਕਾਨ੍ਹ ਸਿੰਘ ਜੀ ਨੇ ਪੜ੍ਹ ਕੇ ਸੁਣਾਇਆ । ਪੰਜਾਬ ਦੇ ਲਗਭਗ ਸਾਰੇ ਹੀ ਰਾਜੇ-ਮਹਾਰਾਜੇ, ਰਈਸ, ਜਾਗੀਰਦਾਰ ਤੇ ਅੰਗ੍ਰੇਜ਼ ਅਫਸਰ ਇਸ ਦਰਬਾਰ ਵਿਚ ਸ਼ਾਮਲ ਸਨ । ਇਕੱਠ ਦੀ ਗਿਣਤੀ ਇਕ ਲੱਖ ਦੇ ਕਰੀਬ ਸੀ । ਭਰੇ ਦਰਬਾਰ ਵਿਚ ਖ਼ਾਲਸਾ ਕਾਲਜ ਦੇ ਸਕੱਤ੍ਰ ਸ. ਸੁੰਦਰ ਸਿੰਘ ਮਜੀਠਾ ਵਲੋਂ ਝੋਲੀ ਅੱਡਣ ਤੇ ਲਗਭਗ 22 ਲੱਖ ਰੁਪਏ ਚੰਦਾ ਇਕੱਠਾ ਹੋ ਗਿਆ । ਇਸ ਚੰਦੇ ਨਾਲ ਖ਼ਾਲਸਾ ਕਾਲਜ ਦੀ ਹਾਲਤ ਇਕ ਦਮ ਸੁਧਰ ਗਈ, ਜਿਸ ਕਰਕੇ ਇਹ ਕਾਲਜ ਉਸ ਸਮੇਂ ਤੋਂ ਲੈ ਕੇ ਹੁਣ ਤਕ ਚੜ੍ਹਦੀਆਂ ਕਲਾਂ ਵਿਚ ਚੱਲ ਰਿਹਾ ਹੈ ।

ਇਨ੍ਹਾਂ ਤੇ ਹੋਰ ਅਜਿਹੀਆਂ ਵਿਦਿਅਕ ਖਿਦਮਤਾਂ ਨੂੰ ਮੁਖ ਰੱਖ ਕੇ ਚੀਫ਼ ਖ਼ਾਲਸਾ ਦੀਵਾਨ (ਅੰਮ੍ਰਿਤਸਰ) ਵਲੋਂ ਭਾਈ ਕਾਨ੍ਹ ਸਿੰਘ ਜੀ ਨੂੰ 3 ਅਪਰੈਲ ਸੰਨ 1931 ਨੂੰ ਅੰਮ੍ਰਿਤਸਰ ਹੋ ਰਹੀ ਸਿੱਖ ਐਜੂਕੇਸ਼ਨਲ ਕਾਨਫਰੰਸ਼ ਦੇ ਪ੍ਰਧਾਨ ਥਾਪੇ ਗਏ । ਇਸ ਕਾਨਫਰੰਸ ਸਮੇਂ ਆਪ ਨੇ ਜੋ ਪ੍ਰਧਾਨਗੀ ਭਾਸ਼ਣ ਦਿਤਾ ਉਹ ਖ਼ਾਸ ਕਰਕੇ ਬੜਾ ਵਿਦਵਤਾ ਭਰਪੂਰ ਸੀ ।

ਇਸ ਵਿਦਿਅਕ ਸੇਵਾ ਦੇ ਨਾਲ ਹੀ ਜੇ ਏਥੇ ਭਾਈ ਸਾਹਿਬ ਦੀ ਕੁਝ ਪੰਥਕ ਸੇਵਾ ਦਾ, ਜੋ ਗੁਰਦਵਾਰਿਆਂ ਦੀ ਇਤਿਹਾਸਕ ਖੋਜ ਨਾਲ ਸੰਬੰਧਿਤ ਹੈ, ਜ਼ਿਕਰ ਕਰ ਦਿਤਾ ਜਾਵੇ ਤਾਂ ਕੁਝ ਅਯੋਗ ਨਹੀਂ ਹੋਵੇਗਾ । ਸੰਨ 1911 ਵਿਚ ਜਦ ਸਰਕਾਰ ਅੰਗਰੇਜ਼ੀ ਨੇ ਰਾਜਧਾਨੀ ਕਲਕੱਤੇ ਤੋਂ ਦਿੱਲੀ ਬਦਲੀ ਤਾਂ ਸੰਨ 1912 ਵਿਚ ਗੁਰਦਵਾਰਾ ਰਕਾਬਗੰਜ ਦੇ ਸਾਮ੍ਹਣੇ ਵਾਇਸਰਾਇ ਦੀ ਕੋਠੀ ਬਣਾਉਣ ਦੀ ਤਜਵੀਜ਼ ਹੋਈ, ਜਿਸ ਕਰਕੇ ਗੁਰਦਵਾਰੇ ਦੀ ਕੰਧ, ਜੋ ਇਸ ਕੋਠੀ ਦੇ ਘੇਰੇ ਵਿਚ ਕੁਝ ਫ਼ਰਕ ਪਾਉਂਦੀ ਜਾਪੀ, ਗਿਰਾ ਦਿਤੀ ਗਈ । ਸਰਕਾਰ ਅੰਗਰੇਜ਼ੀ ਦੇ ਇਸ ਧੱਕੇ ਨਾਲ ਸਿੱਖਾਂ ਵਿਚ ਜੋਸ਼ ਭੜਕ ਉੱਠਿਆ ਤੇ ਐਜੀਟੇਸ਼ਨ ਸ਼ੁਰੂ ਹੋ ਗਈ । ਅਚਾਣਕ ਸੰਨ ਚੌਦਾਂ ਵਿਚ ਯੋਰਪ ਦਾ ਪਹਿਲਾ ਮਹਾਂ-ਯੁਧ ਸ਼ੁਰੂ ਹੋ ਗਿਆ, ਜਿਸ ਕਰਕੇ ਕੋਠੀ ਦਾ ਕੰਮ ਰੁਕਣ ਕਰਕੇ ਇਹ ਮਾਮਲਾ ਕੁਝ ਚਿਰ ਵਾਸਤੇ ਠੰਢਾ ਪੈ ਗਿਆ । ਸੰਨ 1918 ਵਿਚ ਜਦ ਸਿਖਾਂ ਵਲੋਂ ਉਸ ਕੰਧ ਦੀ ਉਸਰਾਈ ਵਾਸਤੇ ਜੱਥਾ ਭੇਜਣ ਦੀ ਤਜਵੀਜ਼ ਹੋਈ ਤਾਂ ਭਾਈ ਕਾਨ੍ਹ ਸਿੰਘ ਤੇ ਹੋਰ ਸਨੇਹੀਆਂ ਦੀ ਪ੍ਰੇਰਣਾ ਨਾਲ ਮਹਾਰਾਜਾ ਰਿਪੁਦਮਨ ਸਿੰਘ ਨੇ ਸਰਕਾਰ ਤੋਂ ਇਹ ਕੰਧ ਬਣਵਾ ਦਿਤੀ, ਜਿਸ ਕਰਕੇ ਇਹ ਮਾਮਲਾ ਇਥੇ ਹੀ ਠਪਿਆ ਗਿਆ

ਤੇ ਸਿੱਖਾਂ ਨਾਲ ਸਰਕਾਰ ਦੀ ਸੁਲਹ ਹੋ ਗਈ।

ਗੁਰਦਵਾਰਾ ਰਕਾਬਗੰਜ ਵਾਂਗ ਹੀ ਸੰਨ 1930 ਵਿਚ ਗੁਰਦਵਾਰਾ ਮਾਲ ਟੇਕਰੀ ਨੰਦੇੜ (ਦੱਖਣ) ਦਾ ਝਗੜਾ ਵੀ ਭਾਈ ਕਾਨ੍ਹ ਸਿੰਘ ਦੇ ਜੀਵਨ ਵਿਚ ਬੜੀ ਅਹਿਮੀਅਤ ਰਖਦਾ ਹੈ। ਇਹ ਗੁਰਦਵਾਰਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਯਾਦ ਵਿਚ ਬਣਿਆ ਹੋਇਆ ਹੈ। ਮੁਸਲਮਾਨ ਇਸ ਥਾਂ ਤੇ ਇਹ ਕਹਿ ਕੇ ਕਬਜ਼ਾ ਜਮਾਣ ਲੱਗੇ ਕਿ ਇਹ ਉਨ੍ਹਾਂ ਦਾ ਕਦੀਮੀ ਕਬਰਸਤਾਨ ਹੈ। ਸਰਕਾਰ ਹੈਦਰਾਬਾਦ ਦੱਖਣ ਦੇ ਕੁਝ ਕਰਮਚਾਰੀ ਇਸ ਸੰਬੰਧ ਵਿਚ ਉਨ੍ਹਾਂ ਦੀ ਪਿੱਠ ਠੋਕ ਰਹੇ ਸਨ। ਸਿੱਖਾਂ ਨੇ ਇਸ ਬੇ-ਇਨਸਾਫ਼ੀ ਦੇ ਵਿਰੁਧ ਸਰਕਾਰੀ ਤੌਰ ਤੇ ਚਾਰਾ-ਜੋਈ ਕੀਤੀ ਤੇ ਸਬੂਤ ਲਈ ਚੀਫ਼ ਖ਼ਾਲਸਾ ਦੀਵਾਨ ਵਲੋਂ ਭਾਈ ਕਾਨ੍ਹ ਸਿੰਘ ਜੀ ਬਤੌਰ ਗਵਾਹ ਭੇਜੇ ਗਏ। ਆਪ ਨੇ ਇਤਿਹਾਸਕ ਹਵਾਲੇ ਤੇ ਸ੍ਰੀ ਹਜ਼ੂਰ ਸਾਹਿਬ ਦੀ ਪੈਦਲ ਕੀਤੀ ਯਾਤ੍ਰਾ ਸਮੇਂ ਲਿਖੀ ਡਾਇਰੀ ਦੇ ਆਧਾਰ ਤੇ ਸਾਬਤ ਕੀਤਾ ਕਿ ਇਹ ਸਥਾਨ ਸਿੱਖਾਂ ਦਾ ਹੈ, ਮੁਸਲਮਾਨਾਂ ਦਾ ਨਹੀਂ। ਆਪ ਦੇ ਇਸੇ ਬਿਆਨ ਤੋਂ ਇਸ ਕੇਸ ਦਾ ਫੈਸਲਾ ਸਿੱਖਾਂ ਦੇ ਹੱਕ ਵਿਚ ਹੋ ਗਿਆ। ਇਸ ਜਿੱਤ ਦੀ ਖੁਸ਼ੀ ਵਿਚ ਖ਼ਾਸ ਕਰਕੇ ਨੰਦੇੜ ਦੇ ਸਿੱਖਾਂ ਨੇ ਅਤੇ ਆਮ ਤੌਰ ਤੇ ਸਾਰੇ ਪੰਥ ਨੇ ਬਹੁਤ ਖੁਸ਼ੀ ਮਨਾਈ।

ਭਾਈ ਸਾਹਿਬ ਨੇ ਚਾਰ ਵੇਰ ਵਿਦੇਸ਼-ਯਾਤ੍ਰਾ ਕੀਤੀ। ਸੰਨ 1907, 1908 ਅਤੇ 1910 ਵਿਚ ਆਪ ਇੰਗਲੈਂਡ ਗਏ, ਜਿਸ ਬਾਰੇ ਕਿ ਪਹਿਲਾਂ ਜ਼ਿਕਰ ਕੀਤਾ ਜਾ ਚੁਕਾ ਹੈ, ਤੇ ਚੌਥੀ ਯਾਤ੍ਰਾ ਆਪ ਨੇ ਸੰਨ 1933 ਵਿਚ ਅਫ਼ਗਾਨਿਸਤਾਨ ਦੀ ਕੀਤੀ। ਇਸ ਯਾਤ੍ਰਾ ਲਈ ਆਪ ਪਿਸ਼ਾਵਰ ਦੀ ਸਿੱਖ ਐਜੂਕੇਸ਼ਨਲ ਕਾਨਫ਼ਰੰਸ ਦਾ ਸਮਾਗਮ ਦੇਖ ਕੇ, ਜੋ ਵਿਸਾਖੀ ਦੇ ਦਿਨਾਂ ਵਿਚ ਹੋਇਆ ਸੀ, 22 ਅਪਰੈਲ ਨੂੰ ਸਰਕਾਰ ਅਫਗਾਨਿਸਤਾਨ ਦੀ ਡਾਕ ਵਿਚ ਬੈਠਕੇ ਕਾਬਲ ਗਏ। ਕਾਬਲ ਦੇ ਹਿੰਦੁਸਤਾਨੀ ਸਫੀਰ ਸਰਦਾਰ ਸਲਾਹੁਦੀਨ ਨੇ ਇਸ ਯਾਤ੍ਰਾ ਵਿਚ ਆਪ ਨੂੰ ਬੜੀ ਸਹਾਇਤਾ ਦਿਤੀ। ਕਾਬਲ ਪਹੁੰਚਣ ਤੇ ਆਪ ਸਰਕਾਰੀ ਮਿਹਮਾਨਦਾਰੀ ਵਿਚ ਬੜੀ ਇੱਜ਼ਤ ਨਾਲ ਠਹਿਰਾਏ ਗਏ। ਇਸ ਦੌਰਾਨ ਵਿਚ ਆਪ ਨੇ ਕਾਬਲ ਤੇ ਅਫਗਾਨਿਸਤਾਨ ਦੇ ਸਾਰੇ ਹੀ ਗੁਰਦਵਾ-ਰਿਆਂ ਦੀ ਯਾਤ੍ਰਾ ਕੀਤੀ।

ਸੰਨ 1930 ਤੋਂ 1938 ਤਕ ਲਗਪਗ ਅੱਠ ਸਾਲ ਭਾਈ ਕਾਨ੍ਹ ਸਿੰਘ ਜੀ ਦੀ ਜ਼ਿੰਦਗੀ ਦੇ ਛੇਕੜਲੇ ਸਾਲ ਹਨ। ਇਨ੍ਹਾਂ ਸਾਲਾਂ ਵਿਚ ਆਪ ਨੇ ਗੁਰਮਤ ਮਾਰਤੰਡ, ਗੁਰ ਮਹਿਮਾ-ਸੰਗ੍ਰਹ ਆਦਿ ਚਾਰ ਕੁ ਪੁਸਤਕਾਂ ਲਿਖੀਆਂ ਤੇ ਗੁਰਸ਼ਬਦ ਰਤਨਾਕਰ ਮਹਾਨ ਕੋਸ਼ ਦੀ ਦੋਬਾਰਾ ਸੁਧਾਈ ਕੀਤੀ। ਇਸ ਸੁਧਾਈ ਵਿਚ ਜੋ ਵਾਧੇ ਆਪ ਨੇ ਕੀਤੇ, ਉਹ ਅੰਤਿਕਾ ਦੇ ਰੂਪ ਵਿਚ ਇਸ ਕੋਸ਼ ਦੇ ਅੰਤ ਵਿਚ ਜੋੜ ਦਿਤੇ ਗਏ ਹਨ।

27 ਨਵੰਬਰ 1936 ਨੂੰ ਛੋਟੇ ਭਾਈ ਬਿਸ਼ਨ ਸਿੰਘ ਜੀ ਕੁਝ ਦਿਨ ਬੀਮਾਰ ਰਹਿ ਕੇ ਅਕਾਲ ਚਲਾਣਾ ਕਰ ਗਏ। ਏਦੂੰ ਕੋਈ ਸੱਤ ਕੁ ਮਹੀਨੇ ਪਿਛੋਂ 17

ਜੂਨ, 1937 ਨੂੰ ਭਾਈ ਮੀਹਾਂ ਸਿੰਘ ਜੀ ਦਾ ਵੀ ਸੁਰਗਵਾਸ ਹੋ ਗਏ। ਭਾਈ ਮੀਹਾਂ ਸਿੰਘ ਦੇ ਚਲਾਣੇ ਤੋਂ ਇਕ ਸਾਲ ਪੰਜ ਕੁ ਮਹੀਨੇ ਬਾਅਦ ਅਚਾਣਕ ਸਦੀਵੀ ਸੱਦਾ ਆਉਣ ਤੇ ਭਾਈ ਕਾਨ੍ਹ ਸਿੰਘ ਜੀ ਵੀ ਸਾਢੇ 77 ਸਾਲ ਦੀ ਉਮਰ ਵਿਚ 23 ਨਵੰਬਰ, 1938 ਈ: ਨੂੰ ਬਿਨਾਂ ਕਿਸੇ ਸਰੀਰਕ ਖਾਦ ਜਾਂ ਬੀਮਾਰ ਹੋਣ ਦੇ ਚੜ੍ਹਾਈ ਕਰ ਗਏ। ਇਨ੍ਹਾਂ ਦੇ ਇਕਲੌਤੇ ਸਪੁਤ੍ਰ ਭਾਈ ਭਗਵੰਤ ਸਿੰਘ ਜੀ (ਹਰੀ) ਆਪਣੇ ਪਿਤਾ ਦੇ ਸਮਾਨ ਹੀ ਬੜੇ ਵਿਦਵਾਨ, ਦੂਰ-ਅੰਦੇਸ਼ ਤੇ ਮਿਲਾਪੜੇ ਸੁਭਾਓ ਦੇ ਵਿਅਕਤੀ ਹਨ।

**ਸਖਸ਼ੀਅਤ** ਹਰੇਕ ਪੁਰਸ਼ ਦੇ ਗੁਣ, ਕਰਮ ਤੇ ਸੁਭਾਉ ਉਸਦੇ ਜੀਵਨ ਦਾ ਅੰਗ ਹੁੰਦੇਹਨ, ਸੋ ਇਸ ਲਈ ਏਥੇ ਭਾਈ ਕਾਨ੍ਹ ਸਿੰਘ ਜੀ ਦੇ ਜੀਵਨ ਬਾਰੇ ਵੀ ਕੁਝ ਗੱਲਾਂ ਦੱਸਣੀਆਂ ਜ਼ਰੂਰੀ ਹਨ।

ਭਾਈ ਸਾਹਿਬ ਕੱਦ ਵਿਚ ਸਾਢੇ ਪੰਜ ਫੁਟ ਉੱਚੇ, ਸੋਹਣੇ ਸੁਨੱਖੇ, ਦਿਦਾਰੀ, ਚੁਸਤ ਤੇ ਤੰਦਰੁਸਤ ਵਿਅਕਤੀ ਸਨ। ਬੋਲਦੇ ਬੜਾ ਘੱਟ ਸਨ, ਜੋ, ਗੱਲ ਕਰਦੇ ਸਨ ਉਹ ਬੜੀ ਸਮਝ ਸੋਚ ਕੇ ਥੋੜੇ ਸ਼ਬਦਾਂ ਵਿਚ, ਕੀ ਮਜਾਲ ਕੋਈ ਵਾਧੂ ਸ਼ਬਦ ਮੂੰਹੋਂ ਨਿਕਲ ਜਾਵੇ। ਸੁਭਾਉ ਵਿਚ ਡਾਢੀ ਮਿੱਠਤ ਤੇ ਆਚਰਣ ਵਿਚ ਬੜਾ ਸੁਚ-ਸੰਜਮ ਸੀ। ਆਪ ਦੇ ਆਚਰਣ ਦਾ ਪ੍ਰਭਾਵ ਹਰੇਕ ਦਰਸ਼ਕ ਦੇ ਚਿਤ ਉੱਤੇ ਬੜਾ ਡੂੰਘਾ ਪੈਂਦਾ ਸੀ। ਬੋਲ-ਚਾਲ ਦੀ ਜ਼ਬਾਨ ਹਿੰਦੁਸਤਾਨੀ ਤੇ ਪੰਜਾਬੀ ਰਲਵੀਂ ਸੀ। ਕਈ ਵੇਰ ਉਰਦੂ ਵੀ ਬੋਲਦੇ ਸਨ। ਲਿਖਣ ਵਿਚ ਪਹਿਲਾਂ ਹਿੰਦੀ ਉਰਦੂ ਜਾਂ ਹਿੰਦੁਸਤਾਨੀ ਵਰਤਦੇ ਸਨ ਤੇ ਫੇਰ ਧੀਰੇ ਧੀਰੇ ਪੰਜਾਬੀ ਲਿਖਣ ਲੱਗ ਪਏ ਸਨ, ਪਰ ਬੋਲ ਚਾਲ ਵਿਚ ਫੇਰ ਵੀ ਬਹੁਤਾ ਹਿੰਦੁਸਤਾਨੀ ਤੋਂ ਹੀ ਕੰਮ ਲੈਂਦੇ ਰਹੇ। ਲਿਖਤ ਆਪ ਦੀ ਬੜੀ ਸਾਫ਼ ਤੇ ਸ਼ੁਧ ਹੁੰਦੀ ਸੀ। ਪੰਜਾਬੀ ਤੋਂ ਇਲਾਵਾ ਆਪ ਕਈ ਵੇਰ ਹਿੰਦੀ ਤੇ ਉਰਦੂ ਵੀ ਲਿਖਦੇ ਸਨ—ਪਰ ਬਹੁਤ ਘੱਟ।

ਸੁਭਾਵਿਕ ਤੋਰ ਤੇ ਆਪ ਸਵੇਰੇ ਉਠਦੇ, ਪਹਿਲਾਂ ਚਾਰ ਮੀਲ ਪੈਦਲ ਸੈਰ ਕਰਦੇ, ਫੇਰ ਸੋਚ-ਇਸ਼ਨਾਨ ਤੇ ਨਿਤਨੇਮ ਤੋਂ ਫ਼ਾਰਿਗ ਹੋ ਕੇ ਸਾਹਿਤਕ ਕੰਮਾਂ ਵਿਚ ਰੁਝ ਜਾਂਦੇ ਸਨ। ਇਕ ਵਜੇ ਪ੍ਰਸ਼ਾਦ ਛਕ ਕੇ ਘੰਟਾ ਕੁ ਭਰ ਆਰਾਮ ਕਰਨਾ ਤੇ ਫੇਰ ਦੋ ਘੰਟੇ ਆਪਣੇ ਪੁਸਤਕਾਲੇ ਵਿਚ ਬੈਠ ਕੇ ਕੁਝ ਲਿਖਣਾ-ਪੜ੍ਹਨਾ ਤੇ ਹੋਰ ਸਾਹਿਤਕ ਕੰਮਾਂ ਵਿਚ ਸਮਾਂ ਗੁਜ਼ਾਰਨਾ, ਆਪ ਦਾ ਨਿੱਤ ਨੇਮ ਸੀ। ਪ੍ਰਕ੍ਰਿਤੀ ਦੇ ਪਰਮ ਸਨੇਹੀ ਹੋਣ ਕਰਕੇ ਭਾਈ ਕਾਨ੍ਹ ਸਿੰਘ ਜੀ ਦਾ ਭਾਂਤ ਭਾਂਤ ਦੇ ਫੁਲਾਂ ਨਾਲ ਬਹੁਤ ਪ੍ਰੇਮ ਸੀ। ਇਸ ਤੋਂ ਇਲਾਵਾ ਆਪ ਦੇ ਪ੍ਰੇਮ ਦੀਆਂ ਵਿਸ਼ੇਸ਼ ਚੀਜ਼ਾਂ ਸਨ-ਸਾਹਿਤਕ ਕੰਮਾਂ ਲਈ ਕਲਮ, ਸਿੱਖੀ ਸ਼ਾਨ ਦੱਸਣ ਲਈ ਭਾਂਤ ਭਾਂਤ ਦੇ ਸ਼ਸਤ੍ਰ-ਅਸਤ੍ਰ ਜਿਵੇਂ—ਸ੍ਰੀ ਸਾਹਿਬ, ਚਕ੍ਰ, ਪਸ਼ਕਬਜ਼, ਕਟਾਰ, ਬੰਦੂਕ—ਤੇ ਸੰਗੀਤ ਦਾ ਸਨੇਹ ਜ਼ਾਹਿਰ ਕਰਨ ਲਈ ਤਾਊਸ, ਦਿਲਰੁਬਾ ਜਾਂ ਸਤਾਰ। ਜੇ ਆਪ ਦੇ ਹੱਥ ਵਿਚ ਕਿਸੇ ਵੇਲੇ ਕਲਮ ਹੁੰਦੀ ਸੀ ਤਾਂ ਕਈ ਵੇਰ ਆਪ ਬੰਦੂਕ ਫੜ ਕੇ ਸ਼ਿਕਾਰੀ ਬਣੇ ਨਜ਼ਰ ਆਉਂਦੇ ਸਨ। ਘੋੜੇ ਦੀ ਸਵਾਰੀ ਦਾ ਆਪ ਬੜਾ ਸ਼ੌਕ ਰਖਦੇ ਸਨ। ਹਰਨ ਤੇ ਸੂਰ ਦੇ ਸ਼ਿਕਾਰ ਤੋਂ ਇਲਾਵਾ ਆਪ ਦਰਿਆਵਾਂ ਦੇ ਕੰਢੇ ਜਾ ਕੇ ਮਗਰ ਮੱਛਾਂ ਦਾ ਸ਼ਿਕਾਰ ਖੇਡਣਾ ਬਹੁਤ ਪਸੰਦ ਕਰਦੇ ਸਨ। ਕਈ ਵੇਰ ਵੱਡੇ ਵੱਡੇ ਮਗਰ

ਮੱਛ ਆਪ ਨੇ ਮਾਰੇ ਵੀ ਸਨ । ਉਹ ਬੰਦੂਕਾਂ, ਜਿਨ੍ਹਾਂ ਨਾਲ ਆਪ ਸ਼ਿਕਾਰ ਖੇਡਦੇ ਰਹੇ, ਅਜੇ ਤਕ ਆਪ ਦੇ ਘਰ ਸੰਭਾਲ ਕੇ ਰੱਖੀਆਂ ਹਨ । ਇਸੇ ਤਰ੍ਹਾਂ ਆਪ ਦੇ ਸਿਤਾਰ ਆਦਿ ਸਾਜ਼ ਵੀ ਮੌਜੂਦ ਹਨ, ਜਿਨ੍ਹਾਂ ਨਾਲ ਆਪ ਸੰਗੀਤ ਦਾ ਅਭਿਆਸ ਕਰਦੇ ਰਹਿੰਦੇ ਸਨ । ਸੰਗੀਤ ਦੇ ਚੰਗੇ ਪਾਰਦਰਸ਼ੀ ਵਿਦਵਾਨ ਹੋਣ ਕਰ ਕੇ ਆਪ ਕਈ ਵੱਡੇ ਵੱਡੇ ਸੰਗੀਤ-ਦਰਬਾਰਾਂ ਦੇ ਪ੍ਰਧਾਨ ਵੀ ਰਹੇ ਸਨ । ਰਾਜਨੀਤੀ ਦੇ ਆਪ ਬੜੇ ਮਾਹਿਰ ਸਨ, ਇਸ ਲਈ ਮਹਾਰਾਜਾ ਨਾਭਾ ਨੇ ਆਪ ਦਾ ਉਪਨਾਮ "ਨੀਤੀ ਜੀ" ਰੱਖਿਆ ਹੋਇਆ ਸੀ, ਪਰ ਕਵਿਤਾ ਵਿਚ ਆਪ ਆਪਣੀ ਕਵੀ-ਛਾਪ "ਵ੍ਰਿਜੇਸ਼" ਲਿਖਦੇ ਸਨ ।

ਕਾਸ਼ ! ਅਜ ਸੁਤੀ ਹੋਈ ਕੌਮ ਐਸੀਆਂ ਮਹਾਨ ਸਖਸ਼ੀਅਤਾਂ ਤੋਂ ਪਰੇਰਨਾ ਲੈਂਦੀ ਤੇ ਘਟੋ ਘਟ ਇਕ ਐਸਾ ਵਿਦਿਆਲਾ ਹੀ ਖੋਲ੍ਹ ਦੇਂਦੀ ਜਿਥੇ ਐਸੀਆਂ ਮਹਾਨ ਸ਼ਖਸ਼ੀਅਤਾਂ ਤਿਆਰ ਕੀਤੀਆਂ ਜਾ ਸਕਦੀਆਂ, ਜੋ ਸੰਠਗਤ ਹੋਕੇ ਕੌਮ ਵਿਚ ਪਈਆਂ ਦੁਫੇੜਾਂ-ਭਾਂਤ ਭਾਂਤ ਦੀਆਂ ਮਰਯਾਦਾਵਾਂ, ਗੁਰਬਾਣੀ ਦੇ ਅਰਥ ਭਾਵਾਂ ਨੂੰ ਇਕ ਕਰਕੇ ਕੌਮ ਦੀ ਅਗਵਾਈ ਕਰਦੀਆਂ, ਤਾਂ ਜੋ ਤਰ੍ਹਾਂ ਤਰ੍ਹਾ ਦੀ ਡਫਲੀ ਵਜਾਉਣ ਵਾਲਿਆਂ ਦੀ ਸਮਾਪਤੀ ਹੋ ਸਕਦੀ । —o—

# ਸ: ਕਰਮ ਸਿੰਘ ਜੀ ਹਿਸਟੋਰੀਅਨ

ਮਾਈ ਭਾਗੋ ਦੇ ਵਰੋਸਾਏ ਹੋਏ, ਇਤਿਹਾਸ ਵਿਚ ਪ੍ਰਸਿੱਧ, ਮਾਝੇ ਦੇ ਪਿੰਡ ਝਬਾਲ ਵਿਚ ਮਾਰਚ (9 ਚੇਤ) ਸੰ: 1884 ਈ: ਵਿਚ ਆਪ ਦਾ ਜਨਮ ਹੋਇਆ । ਭਾਈ ਗੁਰਦਾਸ ਨੇ ਆਪਣੇ ਸਮੇਂ ਦੇ ਪ੍ਰਸਿਧ ਸਿਖਾਂ ਦਾ ਜ਼ਿਕਰ ਕਰਦਿਆਂ ਹੋਇਆਂ ਜਿਸ ਬਾਬਾ ਲੰਗਾਹ ਬਾਰੇ ਇਸ ਤਰ੍ਹਾਂ ਲਿਖਿਆ ਹੈ— **"ਪਟੀ ਅੰਦਰ ਚੌਧਰੀ ਢਿਲੋਂ ਲਾਲ ਲੰਗਾਹ ਸੁਹੰਦਾ"** ਉਸ ਬਾਬਾ ਦੇ ਲੰਗਾਹ ਖਾਨ-ਦਾਨ ਵਿਚੋਂ ਆਪ ਸਰਦਾਰ ਝੰਡਾ ਸਿੰਘ ਜੀ ਦੇ ਸਪੁਤ੍ਰ ਤੇ ਸ: ਹਕੀਕਤ ਸਿੰਘ ਸਿੰਘ ਦੇ ਪੋਤੇ ਸਨ : ਆਪ ਦੇ ਪਿਤਾ ਸ੍ਰ: ਝੰਡਾ ਸਿੰਘ ਜੀ ਅੰਗਰੇਜ਼ੀ ਫੌਜ ਵਿਚ ਨੌਕਰੀ ਕਰਕੇ ਪੈਨਸ਼ਨ ਪ੍ਰਾਪਤ ਕਰਕੇ ਆਏ ਸਨ ਤੇ ਚੱਕ ਨੰ: 29 ਜਨੂਬੀ (ਸਰਗੋਧਾ) ਵਿਚ ਆਪ ਨੂੰ ਦੋ ਮੁਰੱਬੇ ਮਿਲੇ ਹੋਏ ਸਨ ।

ਬਚਪਨ ਤੋਂ ਹੀ ਆਪ ਦਾ ਸੁਭਾ ਬੜਾ ਖੋਜੀ ਸੀ । ਬਜ਼ੁਰਗਾਂ ਤੋਂ ਪ੍ਰਸ਼ਨ ਕਰ ਕੇ ਬੜੀਆਂ ਗੱਲਾਂ ਪੁਛਿਆ ਕਰਦੇ ਸਨ । ਆਪ ਜੀ ਦੀ ਤੀਖਣ ਬੁਧੀ, ਸਿੱਖੀ ਪਿਆਰ, ਪੰਥ ਦੀਆਂ ਚੜ੍ਹਦੀਆਂ ਕਲਾਂ ਲਈ ਉਦਮ ਕਾਰਨ, ਸੰਤ ਅਤਰ ਸਿੰਘ ਜੀ, ਆਪ ਜੀ ਨਾਲ ਬਹੁਤ ਸਨੇਹ ਰਖਦੇ ਸਨ । ਜਦੋਂ ਆਪ ਨੇ ਅੰਮ੍ਰਿਤ ਪਾਨ ਕੀਤਾ ਤਾਂ ਸੰਤ ਅਤਰ ਸਿੰਘ ਖੁਦ ਪੰਜ ਪਿਆਰਿਆਂ ਵਿਚ ਸ਼ਾਮਲ ਹੋਏ ਸਨ । ਉਹ ਆਪ ਜੀ ਨੂੰ ਆਮ ਤੌਰ ਤੇ ਕਰਮ ਸਿੰਘ ਫਿਲਾਸਫਰ ਕਰਕੇ ਬੁਲਾਉਂਦੇ ਹੁੰਦੇ ਸਨ ।

ਪੰਜ ਛੇ ਵਰ੍ਹੇ ਦੀ ਉਮਰ ਵਿਚ ਬੜੇ ਚਾਓ ਨਾਲ ਆਪ ਵਿਦਿਆ ਪ੍ਰਾਪਤੀ ਵਿਚ ਜੁਟ ਪਏ । ਪ੍ਰਾਇਮਰੀ ਝਬਾਲ ਵਿਚ ਪਾਸ ਕੀਤੀ । ਮਿਡਲ ਖਾਲਸਾ ਕਾਲਜ ਸਕੂਲ ਅੰਮ੍ਰਿਤਸਰ ਵਿਚ, ਦੱਸਵੀਂ ਫਿਰ ਤਰਨ ਤਾਰਨ ਵਿਚ ਜਾਕੇ ਪਾਸ

ਕੀਤੀ । ਫਿਰ 1902 ਵਿਚ ਖਾਲਸਾ ਕਾਲਜ ਅੰਮ੍ਰਿਤਸਰ ਵਿਚ ਐਫ. ਐਸ. ਸੀ. ਕਲਾਸ ਵਿਚ ਮਜ਼ਮੂਨ ਤਾਂ ਆਪ ਨੇ ਆਪਣੇ ਲਈ ਸਾਇੰਸ ਚੁਣਿਆ ਪਰ ਕਾਲਜ ਵਿਚ ਹੀ ਆਪ ਨੂੰ ਇਤਿਹਾਸਕ ਪੁਸਤਕਾਂ ਪੜ੍ਹਨ ਦਾ ਸ਼ੌਂਕ ਲੱਗ ਗਿਆ ।

ਇਹ ਸਮਾਂ ਸਿੰਘ ਸਭਾ ਲਹਿਰ ਦੇ ਉਭਾਰ ਦਾ ਸਮਾਂ ਸੀ । ਨੌਜਵਾਨ ਸਿੱਖਾਂ ਵਿਚ ਧਰਮ ਤੇ ਸਿੱਖ ਇਤਿਹਾਸ ਦਾ ਪ੍ਰੇਮ ਹੁਲਾਰੇ ਮਾਰ ਰਿਹਾ ਸੀ । ਇਨ੍ਹਾਂ ਹੀ ਦਿਨਾਂ ਵਿਚ ਖਾਲਸਾ ਕਾਲਜ ਵਿਚ ਪ੍ਰੋ: ਜੋਧ ਸਿੰਘ, ਮਾਸਟਰ ਤਾਰਾ ਸਿੰਘ, ਸ੍ਰ: ਮਾਨ ਸਿੰਘ, ਸ੍ਰ: ਅਮਰ ਸਿੰਘ, ਮਾਸਟਰ ਈਸ਼ਰ ਸਿੰਘ ਆਦਿ ਸਜਨ ਵੀ ਪੜ੍ਹਦੇ ਸਨ ਜੋ ਮਗਰੋਂ ਪੰਥਕ ਸੇਵਾ ਦੇ ਕਈ ਕਾਰਜ ਖੇਤਰਾਂ ਵਿਚ ਪ੍ਰਸਿਧ ਹੋਏ । ਕਾਲਜ ਦੇ ਨੌਜਵਾਨ ਸਿਖ ਵਿਦਿਆਰਥੀਆਂ ਵਿਚ ਨਵੀਂ ਜਾਗ੍ਰਤੀ ਆ ਰਹੀ ਸੀ ਤੇ ਉਹ ਪੰਥਕ ਖੇਤਰ ਵਿਚ ਕੁਝ ਕਰਕੇ ਵਿਖਾਉਣ ਦੀਆਂ ਵਿਚਾਰਾਂ ਕਰਦੇ ਰਹਿੰਦੇ ਸਨ ।

ਸ: ਅਮਰ ਸਿੰਘ (ਵਾਸੂ,) ਮਾ: ਈਸ਼ਰ ਸਿੰਘ ਢੋਟੀਆਂ ਤਰਨ ਤਾਰਨ ਤੇ ਸ: ਗੁਰਮੁਖ ਸਿੰਘ ਢੋਟੀਆਂ ਆਪ ਦੇ ਖਾਸ ਜੋਟੀਦਾਰ ਸਨ । ਇਹ ਚਾਰੇ ਮਿੱਤਰ ਭਰਾਵਾਂ ਵਾਂਗ ਇਕੱਠੇ ਰਹਿੰਦੇ ਬਹਿੰਦੇ, ਪੰਥਕ ਹਾਲਤ ਉੱਤੇ ਵਿਚਾਰਾਂ ਕਰਦੇ ਰਹਿੰਦੇ ਤੇ ਕੋਈ ਮਹਾਨ ਪੰਥਕ ਕਾਰਜ ਕਰਕੇ ਵਿਖਾਉਣ ਲਈ ਸੋਚਦੇ ਰਹਿੰਦੇ ਸਨ । ਇਕ ਦਿਨ ਇਨ੍ਹਾਂ ਚੌਹਾਂ ਮਿੱਤਰਾਂ ਨੇ ਬੈਠ ਕੇ ਸਲਾਹ ਕੀਤੀ ਤੇ ਆਪੋ ਆਪਣੇ ਲਈ ਵਖ ਵਖ ਕੰਮ ਚੁਣ ਕੇ ਮਿਥ ਕੇ ਪ੍ਰਣ ਕੀਤੇ ਕਿ ਅਸੀਂ ਇਨ੍ਹਾਂ ਕਾਰਜਾਂ ਨੂੰ ਸਿਰੇ ਚਾੜ੍ਹਣ ਲਈ ਆਪਣੇ ਜੀਵਨ ਅਰਪਨ ਕਰਾਂਗੇ ।

ਸ: ਕਰਮ ਸਿੰਘ ਨੇ ਕਿਹਾ, "ਮੈਂ ਸਿੱਖ ਇਤਿਹਾਸ ਦੀ ਵਿਗਿਆਨਕ ਢੰਗ ਨਾਲ ਖੋਜ ਕਰਾਂਗਾ ਤੇ ਸਿੱਖ ਇਤਿਹਾਸ ਲਿਖਾਂਗਾ ਕਿਉਂਕਿ ਸਹੀ ਇਤਿਹਾਸ ਤੋਂ ਬਗੈਰ ਕੌਮਾਂ ਨਾ ਜ਼ਿੰਦਾ ਰਹਿ ਸਕਦੀਆਂ ਹਨ ਤੇ ਨਾ ਅੱਗੇ ਵਧ ਸਕਦੀਆਂ ਹਨ" । ਮਾਸਟਰ ਈਸ਼ਰ ਸਿੰਘ ਜੀ ਨੇ ਕਿਹਾ, "ਮੈਂ ਧਾਰਮਕ ਗਰੰਥਾਂ ਤੇ ਸਿਧਾਂਤਾਂ ਦਾ ਅਧਿਅਨ ਕਰਾਂਗਾ ਤੇ ਧਾਰਮਕ ਵਿਦਿਆਲਾ ਅਸਥਾਪਨ ਕਰਕੇ ਸਿੱਖ ਨੌਜਵਾਨਾਂ ਨੂੰ ਸਿਖ ਧਰਮ ਦੀ ਸਿਖਿਆ ਦੇ ਕੇ ਸਚੇ ਧਰਮੀ ਬਣਾਉਣ ਲਈ ਆਪਣਾ ਜੀਵਨ ਲਾਵਾਂਗਾ" । ਸ: ਅਮਰ ਸਿੰਘ (ਵਾਸੂ) ਨੇ ਕਿਹਾ, "ਮੈਂ ਅਖਬਾਰ ਨਵੀਸ ਤੇ ਲੇਖਕ ਬਣਾਂਗਾ ਅਤੇ ਸੰਪਾਦਕ ਤੇ ਸਾਹਿਤਕਾਰ ਬਣਨ ਲਈ ਵਧ ਤੋਂ ਵਧ ਸਿਖਿਆ ਪ੍ਰਾਪਤ ਕਰਕੇ ਪੰਜਾਬੀ ਦੀ ਤੇ ਪੰਥ ਦੀ ਸੇਵਾ ਕਰਾਂਗਾ ।" ਸਰਦਾਰ ਗੁਰਮੁਖ ਸਿੰਘ ਨੇ ਕਿਹਾ, "ਮੈਂ ਉੱਚ ਵਿਦਿਆ ਪ੍ਰਾਪਤ ਕਰਕੇ ਪਹਿਲਾਂ ਪ੍ਰੋਫੈਸਰ ਤੇ ਫਿਰ ਕਿਸੇ ਕਾਲਜ ਦਾ ਪ੍ਰਿੰਸੀਪਲ ਬਣਕੇ ਵਿਦਿਆ ਨੂੰ ਉੱਨਤ ਲੀਹਾਂ ਤੇ ਚਲਾਵਾਂਗਾ ਤੇ ਵਿਦਿਆ ਦਾ ਚਾਨਣ ਫੈਲਾ ਕੇ ਪੰਥ ਸੇਵਾ ਕਰਾਂਗਾ ।" ਇਨ੍ਹਾਂ ਚੌਹਾਂ ਨੇ ਆਪਣੇ ਪ੍ਰਣ ਪੱਤਰ ਲਿਖ ਕੇ ਭਾਈ ਵੀਰ ਸਿੰਘ ਜੀ ਨੂੰ ਦੇ ਦਿਤੇ ਸਨ ।

ਚਾਰੇ ਮਿੱਤਰ ਇਹ ਫੈਸਲਾ ਕਰਕੇ ਆਪੋ ਆਪਣੇ ਆਸ਼ੇ ਮੁਤਾਬਕ ਮੁਤਾ-ਲਿਆ ਕਰਨ ਵਿਚ ਜੁਟ ਪਏ । ਕਰਮ ਸਿੰਘ ਹੁਣ ਦਿਨ ਰਾਤ 20, 20 ਘੰਟੇ

ਪੜ੍ਹਦਾ ਰਹਿੰਦਾ । ਆਪ ਨੇ ਫ਼ਾਰਸੀ ਤੇ ਹਿੰਦੀ ਵੀ ਚੰਗੀ ਤਰ੍ਹਾਂ ਪੜ੍ਹ ਲਈ । ਲਗਾਤਾਰ ਪੜ੍ਹਾਈ ਵਿਚ ਜੁਟੇ ਰਹਿਣ ਕਰਕੇ ਥੋੜੇ ਚਿਰ ਵਿਚ ਹੀ ਆਪ ਨੇ ਬੀ. ਏ. ਤੋਂ ਵੀ ਚੰਗੀ ਅੰਗਰੇਜ਼ੀ ਪੜ੍ਹਨੀ, ਲਿਖਣੀ ਸਿਖ ਲਈ । ਹੁਣ ਕਾਲਜ ਵਿਚ ਆਪ ਵਧੇਰੇ ਇਤਿਹਾਸਕ ਪੁਸਤਕਾਂ ਹੀ ਪੜ੍ਹਦੇ ਰਹਿੰਦੇ ਸਨ । ਇਤਿਹਾਸਕ ਪੁਸਤਕਾਂ ਪੜ੍ਹਨ ਦਾ ਸ਼ੌਂਕ ਸਹਿਜੇ ਸਹਿਜੇ ਇਤਿਹਾਸਕ ਇਸ਼ਕ ਵਿਚ ਬਦਲ ਗਿਆ ।

1905 ਦਾ ਵਰ੍ਹਾ ਬੀਤ ਰਿਹਾ ਸੀ । ਫੋਰਥ ਈਅਰ ਦੇ ਇਮਤਿਹਾਨ ਵਿਚ ਤਿੰਨ ਚਾਰ ਮਹੀਨੇ ਰਹਿੰਦੇ ਸਨ । ਆਪ ਇਕ ਦਿਨ ਆਪਣੇ ਮਿੱਤਰਾਂ ਨੂੰ ਕਹਿਣ ਲੱਗੇ, 'ਭਰਾਵੋ, ਮੈਂ ਤਾਂ ਹੁਣ ਪੜ੍ਹ ਨਹੀਂ ਸਕਦਾ, ਮੇਰਾ ਹਿਰਦਾ ਸਿੱਖ ਇਤਿਹਾਸ ਦੀ ਖੋਜ ਲਈ ਖਿੰਡਿਆ ਪੁੰਡਿਆ ਮਸਾਲਾ ਇਕੱਤਰ ਕਰਨ ਲਈ ਬੇਚੈਨ ਹੋ ਉਠਿਆ ਹੈ । ਖਾਸ ਕਰਕੇ ਜਦ ਮੈਂ ਵੇਖਦਾ ਹਾਂ ਕਿ ਸਿੱਖ ਰਾਜ ਸਮੇਂ ਦੇ ਅੱਸੀ ਨੱਬੇ ਸਾਲ ਦੇ ਬਿਰਧ ਬਾਬੇ ਜਿਨ੍ਹਾਂ ਨੇ ਸਿੱਖ ਰਾਜ ਦੀਆਂ ਚੜ੍ਹ-ਦੀਆਂ ਤੇ ਢਹਿੰਦੀਆਂ ਕਲਾਂ ਅੱਖੀਂ ਵੇਖੀਆਂ ਜਾਂ ਸੁਣੀਆਂ ਹਨ, ਅੰਗਰੇਜ਼ਾਂ ਨਾਲ ਜੁਧਾਂ ਜੰਗਾਂ ਵਿਚ ਆਪ ਹਿੱਸਾ ਲਿਆ ਹੈ, ਉਹ ਇਕ ਇਕ ਕਰਕੇ ਅੱਖਾਂ ਮੀਟਦੇ ਜਾ ਰਹੇ ਹਨ । ਜਦੋਂ ਮੈਂ ਕਿਸੇ ਇਕ ਬਿਰਧ ਬਾਬੇ ਦੇ ਮਰਨ ਦੀ ਖਬਰ ਸੁਣਦਾ ਹਾਂ ਤਾਂ ਮੈਂ ਮਹਿਸੂਸ ਕਰਦਾ ਹਾਂ ਕਿ ਕੁਝ ਬਹੁ-ਮੁਲੀ ਇਤਿਹਾਸਕ ਦੌਲਤ ਅਲੋਪ ਹੋ ਗਈ ਹੈ; ਸੋ ਮੈਂ ਉਨ੍ਹਾਂ ਨੂੰ ਮਿਲ ਕੇ ਉਨ੍ਹਾਂ ਦੇ ਬਿਆਨ ਲਿਖਣੇ ਅਤੀ ਜ਼ਰੂਰੀ ਸਮਝਦਾ ਹਾਂ ।" ਮਿੱਤਰਾਂ ਨੇ ਕਿਹਾ—'ਸਾਲਾਨਾ ਇਮਤਿਹਾਨ ਨੂੰ ਕੇਵਲ ਤਿੰਨ ਚਾਰ ਮਹੀਨੇ ਰਹਿੰਦੇ ਹਨ, ਇਮਤਿਹਾਨ ਦੇ ਲਵੋ ਫ਼ਿਰ ਚਲੇ ਜਾਣਾ ।' ਪ੍ਰਿੰਸੀਪਲ ਸਾਹਿਬ ਤੇ ਹੋਰ ਪ੍ਰੋਫੈਸਰਾਂ ਨੇ ਵੀ ਸਮਝਾਇਆ ਤੇ ਰੋਕਿਆ ਕਿ ਇਮਤਿਹਾਨ ਛੱਡ ਕੇ ਜਾਣਾ ਸਿਆਣਪ ਨਹੀਂ ਪਰ ਆਪ ਨਾ ਹੀ ਮੰਨੇ । ਕਹਿਣ ਲੱਗੇ, "ਜੇ ਇਨ੍ਹਾਂ ਚੌਹਾਂ ਮਹੀਨਿਆਂ ਵਿਚ ਕੁਝ ਬਿਰਧ ਬਾਬੇ ਵੀ ਅਕਾਲ ਚਲਾਣਾ ਕਰ ਜਾਣ ਜਿਨ੍ਹਾਂ ਦੇ ਹਿਰਦੇ ਵਿਚ ਬਹੁ-ਮੁਲਾ ਇਤਿਹਾਸਕ ਖਜ਼ਾਨਾ ਜਮ੍ਹਾਂ ਹੈ ਤਾਂ ਫਿਰ ਉਹ ਕਿਥੋਂ ਮਿਲੇਗਾ ? ਪੜ੍ਹਾਈ ਤਾਂ ਫਿਰ ਵੀ ਹੋ ਜਾਏਗੀ' ਪਰ ਇਹ ਬਿਰਧ ਬਾਬੇ ਫਿਰ ਕਿਤੋਂ ਨਹੀਂ ਮਿਲਣਗੇ ? ਆਪ ਨੇ ਕਿਸੇ ਦੀ ਗੱਲ ਨਾ ਮੰਨੀ ਤੇ ਪਿੰਡ ਪਿੰਡ ਜਾਕੇ ਬਿਰਧਾਂ ਦੇ ਬਿਆਨ ਲਿਖਣ ਲਈ ਕਮਰ ਕੱਸੇ ਕਰ ਲਏ ।

ਪਿਤਾ ਜੀ ਨੂੰ ਪਤਾ ਲੱਗਾ, ਉਨ੍ਹਾਂ ਨੇ ਖਰਚਾ ਭਜਣਾ ਬੰਦ ਕਰ ਦਿਤਾ ਤੇ ਲਿਖ ਦਿਤਾ ਕਿ ਜੇ ਪੜ੍ਹਾਈ ਛੱਡ ਕੇ ਜਾਓਗੇ ਤਾਂ ਘਰੋਂ ਕਿਸੇ ਮਦਦ ਦੀ ਆਸ ਨਾ ਰੱਖੋ । ਉਸ ਸਮੇਂ ਇਤਿਹਾਸਕ ਖੋਜ ਦੀ ਕਦਰ ਕਿਸ ਨੂੰ ਸੀ ? ਸਭ ਸਮਝਦੇ ਸਨ ਕਿ ਕਰਮ ਸਿੰਘ ਪਾਗਲ ਹੈ ਜੋ ਇਮਤਿਹਾਨ ਛੱਡ ਕੇ ਜਾ ਰਿਹਾ ਹੈ । ਕਿਸੇ ਸਭਾ ਸੁਸਾਇਟੀ ਵਲੋਂ ਕੋਈ ਮਦਦ ਨਾ ਮਿਲੀ । ਆਪ ਦੇ ਪਾਸ ਇਸ ਸਮੇਂ ਕੇਵਲ ਪੰਜ ਸੱਤ ਰੁਪਏ ਹੀ ਸਨ ਪਰ ਆਪ ਦੇ ਹਿਰਦੇ ਵਿਚ ਇਤਿਹਾਸਕ ਇਸ਼ਕ ਦੀ ਅੱਗ ਨੇ ਭਾਂਬੜ ਬਾਲੇ ਹੋਏ ਸਨ । ਹੁਣ ਤਾਂ ਇਹੋ ਜਿਹੀ ਗੱਲ ਬਣੀ ਦਿਸਦੀ ਸੀ :— "ਵਹਿਣ ਪਏ ਦਰਿਆਵਾਂ ਦੇ ਮੁੜਨ ਨਾਹੀਂ

ਭਾਵੇਂ ਘੱਤੀਆਂ ਬੰਨੀਆਂ ਭਾਰੀਆਂ ਵੇ ।"

ਸ: ਕਰਮ ਸਿੰਘ ਹੁਰੀਂ ਕਾਲਜ ਦੀ ਪੜ੍ਹਾਈ ਵਿਚੇ ਛੱਡ ਕੇ ਥਮਤਾ ਗਲ ਵਿਚ ਲਟਕਾ ਕੇ ਕਾਗਜ਼ ਤੇ ਕਲਮ ਦੁਆਤ ਲੈ ਕੇ ਸਿੱਖ ਰਾਜ ਸਮੇਂ ਦੇ ਬਿਰਧ ਬਾਬਿਆਂ ਦੀ ਭਾਲ ਵਿਚ ਪਿੰਡਾਂ ਨੂੰ ਤੁਰ ਪਏ। ਰੇਲ ਦੇ ਕਰਾਏ ਲਈ ਜਾਂ ਘੋੜੇ ਟੱਟੂ ਦੇ ਭਾੜੇ ਲਈ ਆਪ ਪਾਸ ਪੈਸੇ ਨਹੀਂ ਸਨ ਇਸ ਵਾਸਤੇ ਆਪ ਨੇ 'ਪਦ-ਯਾਤਰਾ' ਹੀ ਆਰੰਭ ਦਿਤੀ। ਆਪ ਨੂੰ ਕਈ ਵਾਰ ਤੀਹ ਤੀਹ, ਚਾਲੀ ਚਾਲੀ ਮੀਲ ਰੋਜ਼ਾਨਾ ਪੈਦਲ ਚਲਣਾ ਪੈ ਜਾਂਦਾ, ਪਰ ਜੇ ਕੁਝ ਪੈਸੇ ਕਿਤੋਂ ਹੱਥ ਲੱਗ ਜਾਂਦੇ ਤਾਂ ਟਾਂਗੇ, ਘੋੜੇ ਜਾਂ ਗੱਡੀ ਦੁਆਰਾ ਵੀ ਸਫਰ ਕਰ ਲੈਂਦੇ। ਆਪ 'ਪਦ-ਯਾਤਰਾ ਨੂੰ ਸਾਧਾਂ ਸੰਤਾਂ ਵਾਂਗ ਕੋਈ ਮਹਾਨਤਾ ਨਹੀਂ ਸਨ ਦੇਂਦੇ। ਜਿਸ ਪਿੰਡ ਵਿਚ ਜਾਂਦੇ, ਰਾਤ ਗੁਰਦਵਾਰੇ ਟਿਕ ਜਾਂਦੇ। ਪੰਜਾਬ ਦੇ ਪਿੰਡਾਂ ਵਿਚ ਪ੍ਰਸ਼ਾਦ-ਪਾਣੀ ਪ੍ਰਾਪਤ ਕਰਨ ਵਿਚ ਕੋਈ ਔਖ ਨਹੀਂ ਸੀ ਪਰ ਕਈ ਵੇਰਾਂ ਭੁਖੇ ਵੀ ਰਹਿਣਾ ਪੈਂਦਾ। ਜਿਥੇ ਕਿਥੇ ਬਿਰਧ ਬਾਬੇ ਦਾ ਪਤਾ ਲੱਗਦਾ, ਤੁਰਤ ਉਥੇ ਜਾ ਪਹੁੰਚਦੇ, ਜਿਨ੍ਹਾਂ ਔਕੜਾਂ ਤੇ ਕਠਨਾਈਆਂ ਨਾਲ ਆਪ ਨੇ ਬਿਰਧ ਬਾਬਿਆਂ ਦੇ ਵਡ-ਮੁਲੇ ਬਿਆਨ ਇਕੱਤਰ ਕੀਤੇ, ਉਨ੍ਹਾਂ ਦੀ ਵਰਨਣ ਕਰਨਾ ਕਲਮ ਦੀ ਸ਼ਕਤੀ ਤੋਂ ਬਾਹਰ ਹੈ। ਆਪ ਨੇ ਆਪਣੀ ਡਾਇਰੀ ਵਿਚ ਕਈ ਘਟਨਾਵਾਂ ਦਰਜ ਕੀਤੀਆਂ ਹਨ, ਜਿਨ੍ਹਾਂ ਤੋਂ ਪਤਾ ਲੱਗਦਾ ਹੈ ਕਿ ਆਪ ਦੀ ਜਾਨ ਵੀ ਕਈ ਵੇਰਾਂ ਖਤਰਿਆਂ ਵਿਚ ਪੈਂਦੀ ਰਹੀ।

ਇਨ੍ਹਾਂ ਦਿਨਾਂ ਵਿਚ ਕਰਮ ਸਿੰਘ ਦਾ ਇਕ ਮਿੱਤਰ ਮਾਸਟਰ ਈਸ਼ਰ ਸਿੰਘ ਜੀ ਘਰਜਾਖ ਆਸ਼ਰਮ ਗੁਜਰਾਂਵਾਲਾ ਵਿਚ ਪੜ੍ਹਾਉਣ ਤੇ ਲੱਗਾ ਸੀ। ੧੫ ਰੁਪਏ ਮਹੀਨਾ ਮਿਲਦਾ ਸੀ। ਉਸ ਨੇ ਆਪਣੇ ਮਿੱਤਰ ਦਾ ਸਿਦਕ ਤੇ ਇਤਿਹਾਸ-ਪ੍ਰੇਮ ਵੇਖ ਕੇ ਆਪਣੀ ਅੱਧੀ ਤਨਖਾਹ ਸਾਢੇ ਸਤ ਰੁਪਏ ਕਰਮ ਸਿੰਘ ਨੂੰ ਦੇਣੀ ਸ਼ੁਰੂ ਕਰ ਦਿਤੀ। ਇਸ ਤਰ੍ਹਾਂ ਕਰਮ ਸਿੰਘ ਹੁਰਾਂ ਦਾ ਸੰਗ-ਸਰਫੇ ਨਾਲ ਗੁਜ਼ਾਰਾ ਚਲਣ ਲਗ ਪਿਆ। ਉਦੋਂ ਦੇ ਸਾਢੇ ਸੱਤ ਰੁਪਏ ਅੱਜ ਕਲ੍ਹ ਦੇ ਢਾਈ ਸੌ ਦੇ ਬਰਾਬਰ ਹੁੰਦੇ ਸਨ। ਭਾਈ ਤਖਤ ਸਿੰਘ ਜੀ ਫੀਰੋਜ਼ਪੁਰ ਵਾਲੇ ਤੇ ਭਾਈ ਮੋਹਨ ਸਿੰਘ ਵੈਦ ਤਰਨ ਤਾਰਨ ਵਾਲੇ ਵੀ ਆਪ ਦਾ ਇਸ ਕਾਰਜ ਵਿਚ ਉਤਸ਼ਾਹ ਵਧਾਂਦੇ ਰਹਿੰਦੇ ਤੇ ਸਹਾਇਤਾ ਵੀ ਕਰਦੇ ਰਹਿੰਦੇ ਸਨ।

ਬਿਰਧਾਂ ਦੇ ਬਿਆਨ ਇਕੱਠੇ ਕਰਨ ਦੀ ਦਿਲਚਸਪ ਘਟਨਾ ਆਪ ਨੇ ਆਪਣੀ ਡਾਇਰੀ ਵਿਚ ਲਿਖੀ ਹੈ। ਉਨ੍ਹਾਂ ਦਿਨਾਂ ਵਿਚ ਪੰਜਾਬ ਵਿਚ ਪਲੇਗ ਦੀ ਵਬਾ ਫੈਲ ਰਹੀ ਸੀ। ਆਪ ਨੂੰ ਚੇਲੀਆਂ ਵਾਲੇ ਪਿੰਡ ਵਿਚ ਇਕ ਸੌ ਵਰ੍ਹੇ ਤੋਂ ਉਪਰ ਉਮਰ ਦੇ ਬਿਰਧ ਬਾਬੇ ਦਾ ਪਤਾ ਲਗਾ ਜਿਸ ਨੂੰ ਸਿਖ ਰਾਜ ਸਮੇਂ ਦੀਆਂ ਘਟਨਾਵਾਂ ਦੀ ਨਿੱਜੀ ਵਾਕਫੀ ਸੀ। ਆਪ ਉਸ ਪਿੰਡ ਵਿਚ ਜਾ ਪਹੁੰਚੇ। ਉਥੇ ਪਲੇਗ ਪਈ ਹੋਈ ਸੀ, ਲੋਕੀ ਪਿੰਡ ਛੱਡਕੇ ਬਾਹਰ ਨੱਸ ਗਏ ਸਨ। ਪਿੰਡ ਵਿਚ ਉਹ ਬਿਰਧ ਬਾਬਾ ਤੇ ਉਸ ਦੇ ਕੁਝ ਸੰਬੰਧੀ ਸਨ ਜੋ ਪਿੰਡੋਂ ਬਾਹਰ ਜਾਣ ਦੀ ਤਿਆਰੀ ਵਿਚ ਸਨ। ਕਰਮ ਸਿੰਘ ਜੀ ਉਥੇ ਜਾ ਪਹੁੰਚੇ।

ਇਨ੍ਹਾਂ ਨੂੰ ਇਸ ਗੱਲ ਦਾ ਫਿਕਰ ਸੀ ਕਿ ਜੇ ਇਸ ਪਲੇਗ ਵਿਚ ਬਾਬਾ ਜੀ ਹੁਰੀਂ

ਮਰ ਗਏ ਤਾਂ ਫਿਰ ਮੈਂ ਕੀ ਕਰਾਂਗਾ ਤੇ ਘਰ ਵਾਲਿਆਂ ਨੂੰ ਫਿਕਰ ਕਿ ਇਥੋਂ ਨੱਸ ਕੇ ਬਚਣ ਦਾ ਉਪਾ ਕਰੀਏ । ਕਰਮ ਸਿੰਘ ਜੀ ਨੇ ਬਾਬਾ ਜੀ ਦੇ ਨਾਲ ਸਿੱਖ ਰਾਜ ਦੀਆਂ ਕਹਾਣੀਆਂ ਛੋਹ ਦਿਤੀਆਂ, ਪਰ ਉਥੇ ਤਾਂ ਮੌਤ ਦੇ ਡਰ ਤੋਂ ਹਫੜਾ ਦਫੜੀ ਮੱਚੀ ਹੋਈ ਸੀ । ਘਰ ਵਾਲਿਆਂ ਕਰਮ ਸਿੰਘ ਹੁਰਾਂ ਨੂੰ ਝਾੜ ਪਾਈ ਕਿ ਤੂੰ ਇਹ ਕਿਹਾ ਕੁਵੇਲੇ ਦਾ ਰਾਗ ਛੋਹ ਦਿਤਾ ਹੈ । ਇਥੋਂ ਚਲਾ ਜਾ । ਕਰਮ ਸਿੰਘ ਨੂੰ ਬਹੁਤ ਮਾਯੂਸ ਹੋਕੇ ਮੁੜਨਾ ਪਿਆ ਅਤੇ ਉਹ ਬਾਬਾ ਸੱਚ ਮੁੱਚ ਹੀ ਪਲੇਗ ਨਾਲ ਮਰ ਗਿਆ ਤੇ ਇਹ ਸੁਣ ਕੇ ਕਰਮ ਸਿੰਘ ਨੂੰ ਬਹੁਤ ਹੀ ਦੁਖ ਹੋਇਆ । ਜਿਨ੍ਹਾਂ ਕਠਨਾਈਆਂ ਨਾਲ ਕਰਮ ਸਿੰਘ ਜੀ ਨੇ ਪੰਜਾਬ ਦੇ ਪਿੰਡ ਪਿੰਡ ਵਿਚ ਫਿਰ ਕੇ ਬਿਰਧਾਂ ਬਾਬਿਆਂ ਤੋਂ ਬਿਆਨ ਇਕੱਤਰ ਕੀਤੇ ਹਨ, ਇਸ ਦਾ ਕੁਝ ਕੁ ਵਰਨਣ ਆਪ ਨੇ ਆਪਣੇ ਲੇਖ "**ਮੇਰਾ ਪਹਿਲਾ ਜਤਨ**" ਵਿਚ ਕੀਤਾ ਹੈ । ਮੱਕੇ ਦੀ ਯਾਤਰਾ ਲਈ ਬਗ਼ਦਾਦ ਤਕ ਜਾਣ ਦੀ ਆਪ ਦੀ ਦਿਲਚਸਪ ਕਹਾਣੀ ਜੋ ਭਾਈ ਮੋਹਨ ਸਿੰਘ ਵੈਦ ਨੇ ਲਿਖੀ ਹੈ, ਉਹ ਇਥੇ ਲਿਖ ਦੇਣੀ ਦਿਲਚਸਪੀ ਤੋਂ ਖਾਲੀ ਨਹੀਂ ਹੋਵੇਗੀ ।

ਬਿਰਧਾਂ ਦੇ ਬਹੁਤ ਸਾਰੇ ਬਿਆਨ ਲੈਣ ਮਗਰੋਂ ਆਪ ਨੇ ਫੈਸਲਾ ਕੀਤਾ ਕਿ ਗੁਰੂ ਨਾਨਕ ਸਾਹਿਬ ਦੀ ਮਕਾ ਮਦੀਨਾ ਤੋਂ ਬਗ਼ਦਾਦ ਆਦਿ ਦੀ ਯਾਤਰਾ ਸੰਬੰਧੀ ਖੋਜ ਕੀਤੀ ਜਾਵੇ । ਇਸ ਯਾਤਰਾ ਲਈ ਰਵਾਨਾ ਹੋਣ ਤੋਂ ਪਹਿਲਾਂ ਆਪ ਭਾਈ ਤਖਤ ਸਿੰਘ ਜੀ ਨੂੰ ਫੀਰੋਜ਼ਪੁਰ ਜਾ ਕੇ ਮਿਲੇ । ਭਾਈ ਸਾਹਿਬ ਇਸਤ੍ਰੀ ਵਿਦਿਆ ਦੇ ਪ੍ਰਚਾਰ ਵਾਂਗ ਸਿੱਖ ਇਤਿਹਾਸ ਦੇ ਵੀ ਬੜੇ ਪ੍ਰੇਮੀ ਸਨ । ਉਹ ਇਹ ਸੁਣ ਕੇ ਬੜੇ ਹੀ ਪ੍ਰਸੰਨ ਹੋਏ ਕਿ ਕਰਮ ਸਿੰਘ ਜੀ ਇਸ ਬਿਖਮ ਯਾਤਰਾ ਲਈ ਜਾਣ ਵਾਸਤੇ ਤਿਆਰ ਹੋਏ ਹਨ । ਉਨ੍ਹੀਂ ਦਿਨੀਂ ਮੱਕੇ ਦੀ ਯਾਤਰਾ ਹਾਜੀ ਦਾ ਭੇਸ ਧਾਰ ਕੇ ਹੀ ਹੋ ਸਕਦੀ ਸੀ, ਕੋਈ ਹਿੰਦੂ ਜਾਂ ਸਿੱਖ ਨਹੀਂ ਸੀ ਜਾ ਸਕਦਾ ਅਤੇ ਕਿਸੇ ਸਮੇਂ ਭੇਦ ਖੁੱਲ੍ਹ ਜਾਣ ਤੇ ਜਾਨ ਤਕ ਦਾ ਵੀ ਖਤਰਾ ਸੀ । ਸੋ ਭਾਈ ਸਾਹਿਬ ਨੇ ਕੁਝ ਮਾਇਆ ਦਿਤੀ । ਰੇਸ਼ਮੀ ਸੁਰਮਈ ਦਸਤਾਰਾ ਤੇ ਟਸਰੀ ਕੱਪੜੇ ਬਣਵਾ ਦਿਤੇ ਜੋ ਸਫ਼ਰ ਵਿਚ ਘੱਟ ਮੈਲੇ ਹੁੰਦੇ ਹਨ ਤੇ ਬੜਾ ਉਤਸ਼ਾਹ ਵੀ ਦਿਤਾ । ਮੁਸਲਮਾਨੀ ਕੱਪੜੇ ਬਣਵਾ ਕੇ ਕਰਮ ਸਿੰਘ ਕਰਾਚੀ ਜਾ ਪਹੁੰਚੇ ਜਿਥੇ ਮਕੇ ਸ਼ਰੀਫ਼ ਦੀ ਯਾਤਰਾ ਲਈ ਹਾਜੀ ਇਕੱਠੇ ਹੋਏ ਸਨ । ਉਥੇ ਆਪ ਨੂੰ ਇਕ ਸੱਯਦ ਮਿਲਿਆ । ਉਹ ਹਾਜੀਆਂ ਦਾ ਜਥੇਦਾਰ ਸੀ । ਉਸ ਨਾਲ ਮੇਲ ਜੋਲ ਤੇ ਮਿੱਤ੍ਰਤਾ ਵਧਾ ਲਈ । ਉਹ ਕਿਸੇ ਦਵਾਈ ਦਾ ਲੋੜਵੰਦ ਸੀ । ਕਰਮ ਸਿੰਘ ਜੀ ਨੂੰ ਇਤਿਹਾਸਕ ਖੋਜ ਦੇ ਨਾਲ ਹੀ ਦਵਾਈਆਂ ਦੀਆਂ ਪੁਸਤਕਾਂ ਪੜ੍ਹਨ ਤੇ ਸੰਨਿਆਸੀਆਂ ਤੋਂ ਨੁਸਖੇ ਪੁਛਣ ਦਾ ਵੀ ਸ਼ੌਕ ਸੀ ਤੇ ਆਪ ਨੂੰ ਕਈ ਅਕਸੀਰ ਨੁਸਖੇ ਪਤਾ ਸਨ । ਸੋ ਕਰਮ ਸਿੰਘ ਜੀ ਨੇ ਉਸ ਨੂੰ ਦਵਾਈ ਬਣਾ ਦਿਤੀ ਜਿਹੜੀ ਉਸ ਨੂੰ ਬਹੁਤ ਹੀ ਸੂਤ ਬੈਠ ਗਈ । ਹੁਣ ਤਾਂ ਉਹ ਸਰਦਾਰ ਹੁਰਾਂ ਨਾਲ ਭਰਾਵਾਂ ਵਾਂਙ ਪਿਆਰ ਕਰਨ ਲਗ ਪਿਆ । ਉਸ ਨੇ ਕਰਮ ਸਿੰਘ ਜੀ ਨੂੰ ਕਿਹਾ, 'ਫਿਕਰ ਨਾ ਕਰੋ, ਕੇਸ ਪਿਛੇ ਸੁਟ ਕੇ ਸੁਰਮਈ ਦਸਤਾਰਾ ਸਜਾ ਲਵੋ, ਹਾਜੀਆਂ ਦਾ ਭੇਸ ਕਰ ਲਓ, ਪੰਜ ਨਮਾਜ਼ਾਂ ਤੁਹਾਨੂੰ ਯਾਦ ਹੀ ਹਨ, ਉਹ

ਪੜ੍ਹਦੇ ਰਹਿਣਾ; ਮੈਂ ਤੁਹਾਡੀ ਹਰ ਤਰ੍ਹਾਂ ਮਦਦ ਕਰਾਂਗਾ ਤੇ ਮਕੇ ਦੀ ਯਾਤਰਾ ਕਰਾ ਦਿਆਂਗਾ। ਹਾਜੀਆਂ ਦੇ ਜਥੇਦਾਰ ਤੇ ਮੀਤ ਜਥੇਦਾਰ ਦੀ ਸੁਰਮਈ ਦਸਤਾਰ ਹੁੰਦੀ ਹੈ। ਵਾਲ ਪਿਛੇ ਸੁਟੇ ਹੁੰਦੇ ਹਨ। ਹੱਜ ਦੇ ਦਿਨੀਂ ਹਜਾਮਤ ਉਹ ਨਹੀਂ ਕਰਾਉਂਦੇ। ਕਰਮ ਸਿੰਘ ਨੂੰ ਉਸ ਸੱਯਦ ਨੇ ਹਾਜੀਆਂ ਦਾ ਮੀਤ ਜਥੇਦਾਰ ਬਣਾਇਆ ਤੇ ਮੁਸਲਮਾਨੀ ਨਾਂ ਵੀ ਧਰ ਲਿਆ।

ਜਦ ਬਗ਼ਦਾਦ ਪਹੁੰਚੇ, ਵੱਡੀ ਮਸਜਿਦ ਵਿਚ ਠਹਿਰੇ ਤਾਂ ਉਥੇਕੁਝ ਪੰਜਾਬੀਆਂ ਨੂੰ ਕਿਸੇ ਕਾਰਨ ਇਨ੍ਹਾਂ ਉਤੇ ਸ਼ੱਕ ਪੈਦਾ ਹੋ ਗਿਆ। ਇਕ ਦਿਨ ਇਨ੍ਹਾਂ ਨੂੰ ਸਵੇਰੇ ਜਪੁਜੀ ਦਾ ਪਾਠ ਕਰਦੇ ਵੀ ਸੁਣ ਲਿਆ। ਉਹ ਸਿਰ ਹੋ ਗਏ ਤੇ ਕਹਿਣ ਲੱਗੇ, ਤੂੰ ਮੁਸਲਮਾਨ ਨਹੀਂ, ਸਿੱਖ ਹੈਂ। ਜੇ ਮੁਸਲਮਾਨ ਹੈਂ ਤਾਂ ਸੁੰਨਤ ਵਿਖਾ।' ਕਰਮ ਸਿੰਘ ਨੇ ਕਿਹਾ, 'ਮਾਪਿਆਂ ਨੇ ਮੇਰੀ ਹਾਲਾਂ ਸੁੰਨਤ ਨਹੀਂ ਕਰਾਈ।' ਉਹਨਾਂ ਕਿਹਾ, 'ਤਾਂ ਫ਼ਿਰ ਅਸੀਂ ਪਰਸੋਂ ਜੁਮੇ ਵਾਲੇ ਦਿਨ ਤੇਰੀ ਸੁੰਨਤ ਵੀ ਕਰਾਵਾਂਗੇ ਤੇ ਵਾਲ ਵੀ ਕਟਵਾਂਵਾਂਗੇ ਤਾਂ ਜੋ ਤੂੰ ਪੱਕਾ ਮੋਮਣ ਬਣ ਜਾਵੇਂ।' ਇਹ ਸੁਣ ਕੇ ਕਰਮ ਸਿੰਘ ਹੁਰੀਂ ਬਹੁਤ ਹੀ ਦੁਖੀ ਹੋਏ। ਸੱਯਦ ਜਥੇਦਾਰ ਵੀ ਕੋਈ ਮਦਦ ਨਾ ਕਰ ਸਕਿਆ। ਸੋਚਣ ਲਗੇ ਹੁਣ ਕੀ ਬਣੇਗਾ? ਹੁਣ ਕੇਸ ਕਟਾਣ ਨਾਲੋਂ ਤਾਂ ਮਰ ਜਾਣਾ ਚੰਗਾ ਹੈ। ਉਸ ਦਿਨ ਸਾਰੀ ਰਾਤ ਫ਼ਿਕਰ ਵਿਚ ਨੀਂਦ ਨਹੀਂ ਆਈ। ਉਨ੍ਹਾਂ ਨੂੰ ਯਾਦ ਆ ਗਿਆ ਕਿ ਆਪਣੇ ਕਾਲਜ ਦੇ ਇਕ ਮੁਸਲਮਾਨ ਵਿਦਿਆਰਥੀ ਦਾ ਚਾਚਾ ਇਥੇ ਪੁਲਸ ਅਫਸਰ ਹੈ। ਉਹ ਪਿੰਡ ਦਾਦਨ ਖਾਨ (ਪੰਜਾਬ) ਦਾ ਵਸਨੀਕ ਹੈ। ਉਸ ਵਿਦਿਆਰਥੀ ਨੇ ਕਿਹਾ ਵੀ ਸੀ ਕਿ ਕੋਈ ਤਕਲੀਫ ਹੋਵੇ ਤਾਂ ਉਸ ਤੋਂ ਸਹਾਇਤਾ ਮੰਗ ਲੈਣੀ। ਸੋ ਕਰਮ ਸਿੰਘ ਜੀ ਤੁਰਤ ਉਹਦੇ ਪਾਸ ਚਲੇ ਗਏ ਤੇ ਸਾਰਾ ਦੁਖ ਦੱਸਿਆ। ਉਸ ਨੇ ਹਮਦਰਦੀ ਕੀਤੀ, ਢਾਰਸ ਦਿਤੀ ਤੇ ਇਨ੍ਹਾਂ ਦਾ ਬਿਸਤਰਾ ਆਪ ਆਪਣੇ ਘਰ ਹੀ ਮੰਗਵਾ ਲਿਆ ਅਤੇ ਇਨ੍ਹਾਂ ਨੂੰ ਤੰਗ ਕਰਨ ਵਾਲਿਆਂ ਨੂੰ ਸਖ਼ਤ ਤਾੜਨਾ ਕਰ ਦਿਤੀ ਕਿ ਜੇ ਇਸ ਪਰਦੇਸੀ ਨੂੰ ਕੁਝ ਕਹੋਗੇ ਤਾਂ ਸਖ਼ਤ ਸਜ਼ਾ ਦਿਤੀ ਜਾਏਗੀ। ਇਸ ਤਰ੍ਹਾਂ ਉਸ ਪੁਲਸ ਅਫਸਰ ਦੀ ਸਹਾਇਤਾ ਨਾਲ ਆਪ ਇਕ ਭਾਰੀ ਮੁਸੀਬਤ ਤੋਂ ਬਚ ਗਏ। ਸੰਤ ਜਵਾਲਾ ਸਿੰਘ ਜੀ ਪਟਿਆਲਾ ਵਾਲਿਆਂ ਨੇ ਇਸ ਪੁਲਸ ਅਫਸਰ ਦਾ ਨਾਂ ਮੁਹੰਮਦ ਆਜ਼ਾਦ ਆਫ਼ਿੰਦੀ ਦਸਿਆ ਹੈ। ਸਰਦਾਰ ਕਰਮ ਸਿੰਘ ਜ਼ੀ ਮਕੇ ਤਕ ਤਾਂ ਨਹੀਂ ਗਏ ਪਰ ਬਗ਼ਦਾਦ ਰਹਿ ਕੇ ਗੁਰੂ ਨਾਨਕ ਸਾਹਿਬ ਦੀ ਯਾਤਰਾ ਸੰਬੰਧੀ ਖੋਜ ਪੜਚੋਲ ਕਰਕੇ ਵਾਪਸ ਆ ਗਏ।

ਜਦੋਂ ਕਰਮ ਸਿੰਘ ਜੀ ਬਗ਼ਦਾਦ ਯਾਤਰਾ ਤੋਂ ਵਾਪਸ ਮੁੜੇ ਤਾਂ ਆਪ ਕੜਾਹ ਪ੍ਰਸ਼ਾਦ ਕਰਵਾ ਕੇ ਅਕਾਲ ਤਖਤ ਸਾਹਿਬ ਹਾਜ਼ਰ ਹੋਏ। ਅਗੋਂ ਗਰੰਥੀ ਸਾਹਿਬ ਕਹਿਣ ਲੱਗੇ, 'ਤੁਸੀਂ ਮੁਸਲਮਾਨੀ ਦੇਸ਼ ਵਿਚ ਗਏ, ਮੁਸਲਮਾਨ ਦੇ ਹੱਥ ਦਾ ਪ੍ਰਸ਼ਾਦ ਛਕਦੇ ਰਹੇ ਹੋ, ਇਸ ਕਰਕੇ ਤੁਹਾਡਾ ਅਰਦਾਸਾ ਨਹੀਂ ਹੋ ਸਕਦਾ। ਤਨਖਾਹ ਲਵਾ ਕੇ ਅੰਮ੍ਰਿਤ ਛਕੋ, ਫਿਰ ਅਰਦਾਸਾ ਹੋਵੇਗਾ।'

ਇਹ ਉਹ ਦਿਨ ਸਨ ਜਦੋਂ ਗੁਰਦੁਆਰਿਆਂ ਉਤੇ ਉਨ੍ਹਾਂ ਪੁਜਾਰੀਆਂ ਦਾ ਕਬਜ਼ਾ ਸੀ ਜੋ ਅੰਮ੍ਰਿਤਧਾਰੀ, ਤਿਆਰ-ਬਰ ਤਿਆਰ ਸਿੰਘ ਸਭੀਆਂ ਦੇ, ਅਰਦਾਸੇ

ਨਹੀਂ ਸੀ ਕਰਦੇ। ਕਹਿੰਦੇ ਸਨ—ਤੁਸੀਂ ਚੂਹੜੇ ਚਮਾਰਾਂ ਨੂੰ ਅੰਮ੍ਰਿਤ ਛਕਾਂਦੇ ਹੋ, ਮੁਸਲਮਾਨਾਂ ਤੋਂ ਛੂਤ ਛਾਤ ਨਹੀਂ ਕਰਦੇ। ਭਾਈ ਮੋਹਣ ਸਿੰਘ ਵੈਦ ਲਿਖਦੇ ਹਨ—ਤ੍ਰਿਕੇਰਾਂ ਸ: ਸੰਦਰ ਸਿੰਘ ਮਜੀਠੀਆ ਦੀ ਵੀ ਅਰਦਾਸ ਨਹੀਂ ਸੀ ਹੋਈ ਅਤੇ ਇਕ ਵੇਰਾਂ ਸਰਬਹਾਹ ਨੇ ਇਕ ਪੁਜਾਰੀ ਨੂੰ ਇਸ ਅਪਰਾਧ ਬਦਲੇ ੪੦ ਰੁਪਏ ਜੁਰਮਾਨਾ ਕੀਤਾ ਸੀ, ਕਿਉਂਕਿ ਉਸ ਨੇ ਕਿਸੇ ਸਿੰਘ ਸਭੀਏ ਦੀ ਅਰਦਾਸ ਕਰ ਦਿਤੀ ਸੀ। ਜਦੋਂ ਅਕਾਲ ਤਖਤ ਸਾਹਿਬ ਦੇ ਪੁਜਾਰੀਆਂ ਨੇ ਭਾਈ ਕਰਮਸਿੰਘ ਨੂੰ ਇਹ ਗੱਲ ਆਖੀ ਤਾਂ ਉਨ੍ਹਾਂ ਅੱਗੋਂ ਉਤਰ ਦਿੱਤਾ—"ਸਤਿਗੁਰੂ ਬਖਸ਼ਿੰਦ ਤੇ ਜਾਣੀ ਜਾਣ ਹੈ, ਮੈਂ ਕੋਈ ਕੁਰਹਿਤ ਨਹੀਂ ਕੀਤੀ। ਮੁਸਲਮਾਨਾਂ ਦੇ ਹੱਥ ਦਾ ਤਿਆਰ ਕੀਤਾ ਭੋਜਨ ਮੈਂ ਜ਼ਰੂਰ ਛਕਦਾ ਰਿਹਾ ਹਾਂ, ਪਰ ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਕਰਨਾ ਸਿੱਖੀ ਵਿਰੁਧ ਨਹੀਂ, ਪਰ ਜੇ ਤੁਸੀ ਇਸ ਨੂੰ ਭੁਲ ਮੰਨ ਕੇ ਤਨਖਾਹ ਲਾਉਣਾ ਚਾਹੁੰਦੇ ਹੋ ਤਾਂ ਅਜੇ ਖਬਰੇ ਕਿੰਨਾ ਚਿਰ ਮੈਨੂੰ ਇਸੇ ਤਰ੍ਹਾਂ ਵਿਚਰਨਾ ਪਏਗਾ। ਸੋ ਚੰਗਾ ਹੈ ਕਿ ਸਿਖ ਇਤਿਹਾਸ ਲਿਖਣ ਦੇ ਮਗਰੋਂ ਮੈਂ ਇਕੱਠੀ ਹੀ ਭੁਲ ਬਖਸ਼ਵਾ ਕੇ ਤਨਖਾਹ ਲਵਾ ਲਵਾਂ।"

ਬਗਦਾਦ ਤੋਂ ਵਾਪਸ ਮੁੜ ਕੇ ਆਪ ਨੇ ਪਹਿਲਾਂ **'ਬੰਦਾ ਬਹਾਦਰ'** ਲਿਖਿਆ ਫਿਰ **'ਕਤਕ ਕਿ ਵਸਾਖ'** ਲਿਖਿਆ। ਇਨ੍ਹਾਂ ਪੁਸਤਕਾਂ ਦਾ ਲਿਖਣ ਦਾ ਢੰਗ ਨਵੀਨ ਸੀ। ਇਹ ਇਤਿਹਾਸਕ ਖੋਜ ਦਾ ਨਮੂਨਾ ਸਨ ਪਰ ਸ਼ਰਧਾ, ਭਗਤੀ ਵਾਲੇ ਪੁਰਾਣੇ ਸਿੱਖਾਂ ਨੂੰ ਇਹ ਪਸੰਦ ਨਾ ਆਈਆਂ। 'ਕਤਕ ਕਿ ਵਸਾਖ ਪੜ੍ਹ ਕੇ ਤਾਂ ਕਈ ਚੀਫ ਖਾਲਸਾ ਦੀਵਾਨ ਦੇ ਮੁਖੀਏ ਵੀ ਨਾਰਾਜ਼ ਹੋ ਗਏ। ਕੁਝ ਕੁ ਪੁਸਤਕਾਂ ਹੀ ਬਾਹਰ ਗਈਆਂ ਸਨ ਕਿ ਬਾਕੀ ਸਾਰੀ ਐਡੀਸ਼ਨ ਵੇਚਣੋਂ ਬੰਦ ਕਰ ਦਿਤੀ ਗਈ। ਕਰਮ ਸਿੰਘ ਹੁਰਾਂ ਦੀ ਇਤਿਹਾਸਕ ਖੋਜ ਦੀ ਉਸ ਸਮੇਂ ਸਿੱਖ ਆਗੂਆਂ ਵਲੋਂ ਕੋਈ ਸਰਪ੍ਰਸਤੀ ਨਾ ਹੋਈ ਤੇ ਉਹ ਮਾਇਆ ਤੋਂ ਬਗੈਰ ਇਹ ਮਹਾਨ ਕਾਰਜ ਜਾਰੀ ਨਹੀਂ ਸਨ ਰੱਖ ਸਕਦੇ। ਪਿਤਾ ਜੀ ਵਲੋਂ ਖਰਚ ਤੇ ਸਹਾਇਤਾ ਬਦ ਸੀ।

ਉਨ੍ਹਾਂ ਨੇ ਫੈਸਲਾ ਕੀਤਾ ਕਿ ਆਪ ਕਮਾਈ ਕਰਕੇ ਮਾਇਆ ਵਲੋਂ ਬੇ-ਫਿਕਰ ਹੋ ਕੇ ਫਿਰ ਮੈਂ ਇਹ ਕਾਰਜ ਨਿਜੀ ਤੌਰ ਤੇ ਹੀ ਕਰਾਂਗਾ। ਸੋ ਪਹਿਲਾਂ ਆਪ ਆਪਣੇ ਮਿੱਤਰ ਸ. ਅਮਰ ਸਿੰਘ ਜੀ (ਵਾਸੂ) ਨਾਲ ਰਲ ਕੇ ਸਰਗੋਧੇ ਵਿਚ ਕੰਮ ਕਰਨ ਲੱਗੇ। 'ਸਨਿਆਸੀ ਆਸ਼ਰਮ' ਨਾਂ ਦਾ ਦਵਾਈ ਖਾਨਾ ਜਾਰੀ ਕੀਤਾ ਤੇ ਦੇਸੀ ਦੁਆਈਆਂ ਬਣਾ ਕੇ ਵੇਚਣ ਲੱਗੇ। ਸ: ਕਰਮ ਸਿੰਘ ਜੀ ਨੂੰ ਕਈ ਚੰਗੇ ਚੰਗੇ ਨੁਸਖੇ ਪਤਾ ਸਨ। ਇਸ ਕੰਮ ਰਾਹੀਂ ਚੰਗੀ ਆਮਦਨ ਸ਼ੁਰੂ ਹੋ ਗਈ, ਪਰ ਆਪ ਦੇ ਮਿੱਤਰ ਪੰਡਤ ਜਵਾਲਾ ਸਿੰਘ ਜੀ ਪਟਿਆਲਾ ਵਾਲੇ ਆਪ ਨੂੰ ਪਟਿਆਲੇ ਲੈ ਗਏ। ਉਥੇ ਆਪ ਨੂੰ 'ਸਟੇਟ ਹਿਸਟੋਰੀਅਨ' ਮੁਕੱਰਰ ਕਰ ਦਿਤਾ ਗਿਆ। ਉਥੇ ਉਦੋਂ ਸਰ ਜੋਗਿੰਦਰ ਸਿੰਘ ਜੀ ਚੀਫ ਮਨਿਸਟਰ ਲੱਗੇ ਹੋਏ ਸਨ। ਆਪ ਨੇ ਉਥੇ ਹੀ **"ਮਹਾਰਾਜਾ ਆਲਾ ਸਿੰਘ,"** ਲਿਖਿਆ। ਕੁਝ ਪੰਜਾਬੀ ਰੀਡਰਾਂ ਤਿਆਰ ਕੀਤੀਆਂ, ਪਰ ਛੇਤੀ ਆਪ ਮਹਿਸੂਸ ਕਰਨ ਲੱਗ ਪਏ ਕਿ ਪਟਿਆਲਾ ਰਾਜ ਦਰਬਾਰ ਦਾ ਤੰਗ਼ ਵਾਯੂ ਮੰਡਲ ਉਨ੍ਹਾਂ ਦੀ ਆਜ਼ਾਦ ਤਬੀਅਤ ਦੇ ਬਿਲਕੁਲ

ਅਨੁਕੂਲ ਨਹੀਂ ਹੈ। ਆਪ ਨੇ ਮਹਾਰਾਜਾ ਸਾਹਿਬ ਦੀ ਨੌਕਰੀ ਛੱਡ ਦਿਤੀ।

ਫਿਰ ਆਪ ਨੇ 'ਚਿੱਤ੍ਰ ਪ੍ਰਕਾਸ਼ਕ ਕੰਪਨੀ' ਜਾਰੀ ਕੀਤੀ। ਕੁਝ ਚਿਰ ਮਗਰੋਂ ਇਹ ਕਾਰਜ ਛੱਡ ਕੇ ਫਿਰ ਆਪ ਨੇ ਨਵੇਂ ਵਲੈਤੀ ਢੰਗਾਂ ਨਾਲ ਖੇਤੀ ਬਾੜੀ ਕਰਨ ਦਾ ਫੈਸਲਾ ਕਰ ਲਿਆ। ਪਹਿਲਾਂ ਪਤਾਰਸੀ (ਪਟਿਆਲਾ) ਵਿਚ ਜ਼ਮੀਨ ਲੈ ਕੇ ਵਾਹੀ ਕੀਤੀ। ਫਿਰ ਯੂ.ਪੀ. ਵਿਚ ਨੈਨੀਤਾਲ ਦੇ ਪਾਸ ਆਪ ਨੇ ਤਿੰਨ ਕੁ ਹਜ਼ਾਰ ਵਿੱਘੇ ਜ਼ਮੀਨ ਲੈਕੇ ਖੇਤੀ-ਬਾੜੀ ਕਰਨੀ ਆਰੰਭ ਕਰ ਦਿੱਤੀ। ਇਥੇ "ਨਿਆ ਗਾਊਂ" ਪਿੰਡ ਵਿਚ ਰਿਹਾਇਸ਼ ਰੱਖੀ। ਖੇਤਾਂ ਨੂੰ ਤਾਰਾਂ ਨਾਲ ਵਲਿਆ। ਕਈ ਹਜ਼ਾਰ ਦੀਆਂ ਮਸ਼ੀਨਾਂ ਮੰਗਾਈਆਂ। ਖੇਤੀ-ਬਾੜੀ ਦਾ ਕੰਮ ਪੂਰੀ ਸਰਗਰਮੀ ਨਾਲ ਅਰੰਭ ਦਿੱਤਾ। ਖੇਤੀ-ਬਾੜੀ ਦੇ ਨਾਲ ਨਾਲ ਆਪ ਨੇ ਇਤਿਹਾਸ ਖੋਜ ਦਾ ਕੰਮ ਵੀ ਜਾਰੀ ਰੱਖਿਆ। ਆਪ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਤੋਂ ਲੈਕੇ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਆਰੰਭ ਹੋਣ ਤਕ ਦਾ ਸਮਾਂ ਅਰਥਾਤ ੧੮ਵੀਂ ਸਦੀ ਦੇ ਪੰਜਾਬ ਦੇ ਇਤਿਹਾਸ ਦਾ ਸਮਾਂ ਚੁਣਿਆ। ਵੱਖ ਵੱਖ ਲਾਇਬਰੇਰੀਆਂ ਵਿਚ ਜਾ ਕੇ ਇਸ ਸਮੇਂ ਦੀਆਂ ਅੰਗਰੇਜ਼ੀ ਤੇ ਫ਼ਾਰਸੀ ਦੀਆਂ ਪੁਸਤਕਾਂ ਪੜ੍ਹੀਆਂ। ਹਿੰਦੁਸਤਾਨ ਦੀ ਸ਼ਾਇਦ ਹੀ ਕੋਈ ਲਾਇਬਰੇਰੀ ਹੋਵੇਗੀ, ਜਿਥੇ ਆਪ ਨਾ ਪੁਜੇ ਹੋਣ। ਪੰਜਾਬ ਪਬਲਿਕ ਲਾਇਬਰੇਰੀ ਆਪ ਨੇ ਸਾਰੀ ਛਾਣ ਮਾਰੀ ਸੀ। ਪਟਿਆਲਾ, ਬਦਾਯੂੰ, ਦਰਭੰਗਾ, ਕਲਕਤਾ, ਅਲੀਗੜ੍ਹ ਆਦਿਕ ਸਭ ਲਾਇਬਰੇਰੀਆਂ ਫੋਲ ਕੇ ਸੰਬੰਧਤ ਇਤਿਹਾਸਕ ਪੁਸਤਕਾਂ ਪੜ੍ਹੀਆਂ ਤੇ ਨੋਟ ਲਿਖੇ। ਏਸ਼ੀਆਟਕ ਲਾਇਬਰੇਰੀ ਵੀ ਵੇਖੀ। ਇਸ ਸਮੇਂ ਦੇ ਇਤਿਹਾਸ ਵਿਚ ਖੜੀਆਂ ਗੁੰਝਲਾਂ ਸਨ। ਵੱਡੀ ਦਿੱਕਤ ਇਹ ਸੀ ਕਿ ਇਸ ਸਮੇਂ ਦਾ ਇਤਿਹਾਸ ਲੜੀਵਾਰ ਕਿਸੇ ਨੇ ਨਹੀਂ ਸੀ ਲਿਖਿਆ। ਸਿੱਖਾਂ ਦੇ ਘੋਲਾਂ, ਕੁਰਬਾਨੀਆਂ ਤੇ ਜਿੱਤਾਂ ਦਾ ਵੀ ਇਹੋ ਸ਼ਾਨਦਾਰ ਸਮਾਂ ਹੈ। ਇਸ ਸਮੇਂ ਦਾ ਸਹੀ ਇਤਿਹਾਸ ਪੰਜਾਬ ਲਈ ਤੇ ਖਾਸ ਕਰ ਕੇ ਸਿੱਖਾਂ ਲਈ ਉੱਨਤੀ ਦਾ ਰਾਹ ਦੱਸਣ ਵਾਲਾ ਚਾਨਣ ਮੁਨਾਰਾ ਬਣ ਸੱਕਦਾ ਹੈ। ਸ੍ਰ: ਕਰਮ ਸਿੰਘ ਜੀ ਕਹਿੰਦੇ ਸਨ ਕਿ ਉਨ੍ਹਾਂ ਨੇ ਇਸ ਸਮੇਂ ਦੀਆਂ ਸਭ ਇਤਿਹਾਸਕ ਗੁੰਝਲਾਂ ਖੋਲ੍ਹ ਲਈਆਂ ਸਨ। 13-14 ਕਾਪੀਆਂ ਨੋਟਾਂ ਨਾਲ ਭਰੀਆਂ ਸਨ। ਆਪ ਦਾ ਇਰਾਦਾ ਹਾਲਾਂ ਬ੍ਰਿਟਿਸ਼ ਮਿਯੂਜ਼ਮ ਲੰਡਨ ਵਿਚ ਜਾ ਕੇ ਵੀ ਖੋਜ-ਪੜਤਾਲ ਕਰਨ ਦਾ ਸੀ। ਹਜ਼ਾਰਾਂ ਰੁਪਏ ਖਰਚ ਕੇ ਆਪ ਨੇ ਕਈ ਪੁਸਤਕਾਂ ਨਕਲ ਕਰਵਾਈਆਂ ਤੇ ਕਈ ਦੁਰਲਭ ਪੁਸਤਕਾਂ ਖਰੀਦੀਆਂ ਸਨ। ਆਪ ਦੀ ਯਾਦ-ਸ਼ਕਤੀ ਬੜੀ ਬਲਵਾਨ ਸੀ। ਇਸ ਵਾਸਤੇ ਆਪ ਨੋਟ ਘੱਟ ਕਰਦੇ ਸਨ ਤੇ ਆਪ ਨੂੰ ਆਪਣੀ ਯਾਦ-ਸ਼ਕਤੀ ਤੇ ਇਤਨਾ ਭਰੋਸਾ ਸੀ ਕਿ ਆਪ ਕਹਿੰਦੇ ਹੁੰਦੇ ਸਨ ਕਿ ਖੇਤੀ-ਬਾੜੀ ਦੇ ਕਾਰਜ ਨੂੰ ਚੰਗੀ ਤਰ੍ਹਾਂ ਰੇੜ੍ਹੇ ਪਾ ਕੇ ਮੈਂ ਜਦੋਂ 'ਨੈਨੀਤਾਲ' ਇਤਿਹਾਸ ਲਿਖਣ ਲਈ ਡੇਰਾ ਲਾ ਕੇ ਬੈਠਾਂਗਾ ਤਾਂ ਛੇ ਮਹੀਨੇ ਜਾਂ ਵਰ੍ਹੇ ਵਿਚ ਹੀ ਇਸ ਸਮੇਂ ਦੇ ਇਤਿਹਾਸ ਨੂੰ ਲਿਖ ਦਿਆਂਗਾ। ਇਤਿਹਾਸ ਦੀ ਪੁਸਤਕ ਤਾਂ ਇਕੋ ਵਾਰ ਪੜ੍ਹ ਕੇ ਉਹਨਾਂ ਨੂੰ ਯਾਦ ਹੋ ਜਾਂਦੀ ਸੀ।

ਆਪ ਨੇ ਖੇਤੀ-ਬਾੜੀ ਦੀਆਂ ਵੀ ਕਈ ਪੁਸਤਕਾਂ ਮੰਗਵਾ ਕੇ ਪੜੀਆਂ ਸਨ

ਤੇ ਵਿਗਿਆਨਕ ਢੰਗ ਨਾਲ ਖੇਤੀ-ਬਾੜੀ ਦੇ ਤਜਰਬੇ ਕਰ ਰਹੇ ਸਨ । ਆਪ ਨੂੰ ਉਮੈਦ ਸੀ ਕਿ ਵਰੇ ਦੋ ਵਰੇ ਮਗਰੋਂ ਆਪ ਇਧਰੋਂ ਵਿਹਲੇ ਹੋ ਕੇ ਪੂਰੀ ਤਰ੍ਹਾਂ ਇਤਿਹਾਸਕ ਕੰਮ ਵਿਜ ਜੁਟ ਜਾਣਗੇ, ਪਰ ਅਪਸੋਸ 'ਨਰ ਚਾਹਤ ਕੁਛ ਔਰ, ਔਰੇ ਕੀ ਅਰੇ ਭਈ' ਆਪ ਬੀਮਾਰ ਪੈ ਗਏ । ਅਸਲ ਵਿਚ ਆਪ ਪੜ੍ਹਨ-ਲਿਖਣ ਦੇ ਕੰਮ ਵਿਚ ਇਤਨੇ ਜੁਟ ਜਾਇਆ ਕਰਦੇ ਸਨ ਕਿ ਆਪ ਨੂੰ ਸਰੀਰਕ ਅਰੋਗਤਾ ਦੀ ਵੀ ਪ੍ਰਵਾਹ ਨਹੀਂ ਸੀ ਰਹਿੰਦੀ । ਕਈ ਸਾਹਿਤਕਾਰ, ਖੋਜੀ ਤੇ ਸਾਇੰਸਦਾਨ ਇਸ ਬੇਪ੍ਰਵਾਹੀ ਦੇ ਕਾਰਨ ਕਈ ਰੋਗ ਸਹੇੜ ਲੈਂਦੇ ਹਨ ਤੇ ਸਮੇਂ ਤੋਂ ਪਹਿਲਾਂ ਹੀ ਕੂਚ ਕਰ ਜਾਂਦੇ ਹਨ । ਕਰਮ ਸਿੰਘ ਹੁਰਾਂ ਨੇ ਆਪਣੀ ਇਕ ਅੱਖ ਵੀ ਇਸੇ ਬੇਪ੍ਰਵਾਹੀ ਨਾਲ ਗਵਾ ਲਈ ਸੀ । ਇਕ ਵੇਰਾਂ ਰਾਤ ਦੇ ਸਮੇਂ ਊਠ ਉਤੇ ਚੜ੍ਹੇ ਜਾਂਦਿਆਂ ਆਪ ਦੀ ਇਕ ਅੱਖ ਨੂੰ ਕਿੱਕਰ ਦਾ ਕੰਡਾ ਲਗ ਗਿਆ ਸੀ । ਖੂਨ ਵੱਗਿਆ, ਪਤਾਰਸੀ ਆ ਕੇ ਪੱਟੀ ਕਰਾਈ । ਡਾਕਟਰ ਮੋਹਨ ਸਿੰਘ ਜੀ ਨੇ ਸਖਤ ਤਾੜਨਾ ਕੀਤੀ ਕਿ ਅੱਖ ਰਾਜੀ ਹੋਣ ਤੇ ਪੱਟੀ ਖੁਲਾਣ ਤੋਂ ਪਹਿਲਾਂ ਪੜ੍ਹਾਈ ਨਹੀਂ ਕਰਨੀ ਤੇ ਆਪ ਪਟੀ ਨਹੀਂ ਖੋਲ੍ਹਣੀ, ਪਰ ਆਪ ਨੂੰ ਜਦ ਇਕ ਨਵੀਂ ਇਤਿਹਾਸ ਦੀ ਪੁਸਤਕ ਹੱਥ ਲੱਗੀ ਤਾਂ ਪੜ੍ਹਨੋਂ ਰਹਿ ਨਾ ਸਕੇ । ਫਿਰ ਪੱਟੀ ਵੀ ਖੋਲ੍ਹ ਦਿਤੀ । ਸਿੱਟਾ ਇਹ ਨਿਕਲਿਆ ਕਿ ਆਪ ਦੀ ਇਕ ਅੱਖ ਮਾਰੀ ਗਈ ।

ਕਰੜੀ ਦਿਮਾਗੀ ਮਿਹਨਤ ਤੇ ਅਰੋਗਤਾ ਵਲੋਂ ਬੇਪ੍ਰਵਾਹੀ ਦੇ ਕਾਰਨ ਆਪ ਤਪਦਿਕ ਦੇ ਸ਼ਿਕਾਰ ਹੋ ਗਏ ਸਨ, ਪਰ ਆਪ ਦਵਾਈਆਂ ਜਾਣਦੇ ਸਨ ਤੇ ਦਵਾਈਆਂ ਦੀ ਮਦਦ ਨਾਲ ਬੀਮਾਰੀ ਨੂੰ ਕੰਟਰੋਲ ਹੇਠ ਕੀਤਾ ਹੋਇਆ ਸੀ । ਬੀਮਾਰੀ ਦੀ ਹਾਲਤ ਵਿਚ ਹੀ ਆਪ ਨੇ ਅੰਮ੍ਰਿਤਸਰ ਆ ਕੇ 'ਫੁਲਵਾੜੀ' ਦਾ 'ਇਤਿਹਾਸ ਨੰਬਰ' ਪ੍ਰਕਾਸ਼ਤ ਕੀਤਾ । ਸ੍ਰ. ਹੀਰਾ ਸਿੰਘ ਦਰਦ ਨੇ ਉਨ੍ਹਾਂ ਨੂੰ ਕਰੜੀ ਤਾਕੀਦ ਵੀ ਕੀਤੀ ਸੀ ਕਿ ਆਪ ਪਹਿਲਾਂ ਆਪਣੀ ਸਿਹਤ ਬਹਾਲ ਕਰੋ, ਬੀਮਾਰੀ ਤੋਂ ਮੁਕੰਮਲ ਅਰੋਗਤਾ ਪ੍ਰਾਪਤ ਕਰੋ, ਫਿਰ ਕੋਈ ਹੋਰ ਕੰਮ ਕਰੋ, ਕਿਉਂਕਿ ਆਪ ਦੀ ਜ਼ਿੰਦਗੀ ਇਸ ਸਮੇਂ ਕੌਮੀ ਦੌਲਤ ਹੈ । ਇਸ ਨੂੰ ਬਚਾ ਕੇ ਇਤਿ-ਹਾਸਕ ਕਾਰਜ ਨੂੰ ਮੁਕੰਮਲ ਕਰਨਾ ਆਪ ਦਾ ਕੌਮੀ ਫਰਜ਼ ਹੈ, ਪਰ ਆਪ ਆਪਣਾ ਪੂਰਾ ਇਲਾਜ ਕਰਨ ਤੇ ਅਰੋਗਤਾ ਦਾ ਧਿਆਨ ਰੱਖਣ ਦੀ ਤਸੱਲੀ ਦੇ ਕੇ ਵਾਪਸ ਚਲੇ ਗਏ ।

ਅਗਸਤ, 1930 ਵਿਚ ਆਪ ਨੂੰ ਮਲੇਰੀਆ ਹੋ ਗਿਆ । ਸਹਿਜੇ ਸਹਿਜੇ ਬੀਮਾਰੀ ਵੱਧਦੀ ਗਈ । ਨਿਆ ਗਾਉਂ ਤੋਂ ਆਪ ਨੂੰ ਤਰਨ ਤਾਰਨ ਮੰਗਵਾ ਲਿਆ ਗਿਆ। ਹਮਦਰਦ ਡਾਕਟਰ ਨੇ ਪੂਰੀ ਵਾਹ ਲਈ, ਪਰ ਬ਼ੀਮਾਰੀ ਬਹੁਤ ਵਧ ਗਈ ਸੀ । ਨਮੂਨੀਆਂ ਵੀ ਹੋ ਚੁਕਾ ਸੀ । ਆਖਰ ਆਪ 10 ਸਤੰਬਰ, 1930 ਨੂੰ ਇਸ ਸੰਸਾਰ, ਤੋਂ ਸਦਾ ਲਾਈ ਕੂਚ ਕਰ ਗਏ ਅਤੇ ਸਭ ਸਜਨਾਂ ਮ੍ਰਿਤਾਂ ਨੂੰ ਸਦਾ ਲਈ ਵਿਛੋੜ ਗਏ । ਤਰਨ ਤਾਰਨ ਵਿਚ ਹੀ ਆਪ ਦਾ ਅੰਤਮ ਸੰਸਕਾਰ ਕੀਤਾ ਗਿਆ । ਇਸ ਤਰ੍ਹਾਂ ਅਚਨਚੇਤ ਹੀ ਆਪ ਦੇ ਸਦਾ ਲਈ ਵਿੱਛੜ ਜਾਣ ਦੇ ਬਾਅਦ ਪੰਥਕ ਆਗੂਆਂ ਤੇ ਵਿਦਵਾਨਾਂ ਨੇ ਮਹਿਸੂਸ ਕੀਤਾ, ਕਿ ਕਰਮ ਸਿੰਘ ਦੇ ਨਾਲ ਹੀ ਬਹੁ-ਮੁਲਾ ਇਤਿਹਾਸਕ ਖਜ਼ਾਨਾ ਵੀ ਲੁਟਿਆ ਗਿਆ ।

## ਆਪ ਦੀਆਂ ਰਚਨਾਵਾਂ—

ਆਪ ਤੋਂ ਜਿਤਨੀਆਂ ਆਸਾਂ ਸਨ ਤੇ ਆਪ ਨੇ ਜੋ ਕੁਝ ਲਿਖਣਾ ਸੀ, ਉਸ ਮਣ ਵਿਚੋਂ ਕਣ ਮਾਤਰ ਹੀ ਆਪ ਦੀਆਂ ਰਚਨਾਵਾਂ ਸਾਡੇ ਪਾਸ ਆਪ ਦੀ ਯਾਦਗਾਰ ਰਹਿ ਗਈਆਂ ਹਨ। ਆਪ ਦੇ ਲਿਖੇ ਖਰੜੇ ਤੇ ਨੋਟ ਦੀਆਂ ਕਈ ਕਾਪੀਆਂ ਤੋਂ ਬਿਨਾਂ ਹੇਠ ਲਿਖੀਆਂ ਪੁਸਤਕਾਂ ਪ੍ਰਕਾਸ਼ਤ ਹੋਈਆਂ ਹਨ :

(1) ਬੰਦਾ ਬਹਾਦਰ
(2) ਕਤਕ ਕਿ ਵਸਾਖ
(3) ਜੀਵਨ ਹਰਨਾਮ ਕੌਰ
(4) ਜੀਵਨ ਸਦਾ ਕੌਰ
(5) ਬੰਦਾ ਕੌਣ ਥਾ (ਉਰਦੂ)
(6) ਮਹਾਰਾਜਾ ਆਲਾ ਸਿੰਘ
(7) ਗੁਰਪੁਰਬ ਨਿਰਣੈ
(8) ਅਮਰ ਖਾਲਸਾ
(9) ਗੁਰ ਗਾਥਾ।

ਪਟਿਆਲੇ ਰਹਿਣ ਸਮੇਂ ਆਪ ਨੇ ਸਕੂਲਾਂ ਲਈ ਕੁਝ ਵਿਦਿਅਕ ਰੀਡਰਾਂ ਵੀ ਲਿਖੀਆਂ ਸਨ। ਕਈ ਇਤਿਹਾਸਕ ਲੇਖ, ਬਿਰਧਾਂ ਦੇ ਬਿਆਨ ਤੇ ਕਾਜ਼ੀ ਨੂਰ ਮੁਹੰਮਦ ਦੇ ਜੰਗ-ਨਾਮੇ ਸੰਬੰਧੀ ਲਿਖੇ ਸਨ, ਜੋ 'ਫੁਲਵਾੜੀ' ਵਿਚ ਛਪਦੇ ਰਹੇ ਹਨ।

## ਸਿੱਖ ਇਤਿਹਾਸ ਸੁਸਾਇਟੀ :

'ਫੁਲਵਾੜੀ' ਇਤਿਹਾਸ ਨੰਬਰ ਪ੍ਰਕਾਸ਼ਤ ਹੋਣ ਮਗਰੋਂ ਸਿੱਖ ਇਤਿਹਾਸ ਦੇ ਪ੍ਰੇਮੀਆਂ ਨੂੰ ਇਕ ਜ਼ੋਰਦਾਰ ਹਲੂਣਾ ਵੱਜਾ। 22 ਦਸੰਬਰ, 1929 ਨੂੰ ਅਕਾਲ ਤਖਤ ਸਾਹਿਬ ਉਤੇ ਇਕ ਆਰੰਭਕ ਮੀਟਿੰਗ ਕੀਤੀ ਗਈ ਤੇ ਸਿੱਖ ਇਤਿਹਾਸ ਸੁਸਾਇਟੀ ਕਾਇਮ ਕੀਤੀ ਗਈ। ਸਰਦਾਰ ਕਰਮ ਸਿੰਘ ਜੀ ਨੂੰ ਇਸ ਦਾ ਸਕਤ੍ਰ ਬਣਾਇਆ ਗਿਆ ਤੇ ਇਸ ਸੁਸਾਇਟੀ ਦੇ ਮੈਂਬਰਾਂ ਵਿਚ ਹੇਠ ਲਿਖੇ ਸੱਜਨ ਵੀ ਸ਼ਾਮਲ ਕੀਤੇ ਗਏ :

ਪ੍ਰਿੰ: ਤੇਜਾ ਸਿੰਘ ਜੀ, ਬਾਵਾ ਬੁਧ ਸਿੰਘ ਜੀ, ਬਾਵਾ ਪ੍ਰੇਮ ਸਿੰਘ ਜੀ ਹੋਤੀ, ਪ੍ਰੋ: ਜੋਧ ਸਿੰਘ ਜੀ, ਬਾਵਾ ਹਰਕਿਸ਼ਨ ਸਿੰਘ ਜੀ, ਭਾਈ ਤਖਤ ਸਿੰਘ ਜੀ, ਗਿਆਨੀ ਹੀਰਾ ਸਿੰਘ ਦਰਦ ਆਦਿ। ਇਸ ਦੇ ਨਾਲ ਹੀ ਖਾਲਸਾ ਕਾਲਜ ਅੰਮ੍ਰਿਤਸਰ ਦੇ ਪ੍ਰਬੰਧਕਾਂ ਨੇ ਵੀ ਫੈਸਲਾ ਕੀਤਾ ਕਿ ਸ੍ਰ: ਕਰਮ ਸਿੰਘ ਨੂੰ ਖਾਲਸਾ ਕਾਲਜ ਵਿਚ ਲੈ ਲਿਆ ਜਾਵੇਗਾ ਤੇ ਇਤਿਹਾਸ-ਖੋਜ ਦਾ ਇਕ ਵਿਭਾਗ ਕਾਇਮ ਕੀਤਾ ਜਾਵੇਗਾ। ਬੜੀਆਂ ਆਸਾਂ ਬੱਝ ਗਈਆਂ ਸਨ ਕਿ ਸ੍ਰ: ਕਰਮ ਸਿੰਘ ਜੀ ਦੀ ਅਗਵਾਈ ਵਿਚ ਸਿੱਖ ਇਤਿਹਾਸ ਦਾ ਕਾਰਜ ਹੁਣ ਪੂਰੀ ਸਰਗਰਮੀ ਨਾਲ ਆਰੰਭ ਹੋ ਜਾਵੇਗਾ, ਪਰ ਆਪ ਦੇ ਅਚਾਨਕ ਅਕਾਲ ਚਲਾਣੇ ਨੇ ਇਨ੍ਹਾਂ ਆਸਾਂ ਉਤੇ ਪਾਣੀ ਫੇਰ ਦਿਤਾ।

## ਗ੍ਰਹਿਸਤੀ ਜੀਵਨ :

ਆਪ ਦੀ ਸ਼ਾਦੀ ਵਿਦਿਆਰਥੀ ਸਮੇਂ ਹੀ ਲਗ ਪਗ ਵੀਹ ਬਾਈ ਵਰ੍ਹੇ ਦੀ ਆਯੂ ਵਿਚ ਹੋ ਗਈ ਸੀ। ਆਪ ਦੇ ਘਰ ਚਾਰ ਭੁਝੰਗੀਆਂ ਨੇ ਜਨਮ ਲਿਆ। ਵੱਡਾ ਭੁਝੰਗੀ ਸ: ਰਣਬੀਰ ਸਿੰਘ ਹੈ। ਅੱਜ ਕੱਲ ਇਹ ਬਸੀ

ਪਠਾਣਾਂ (ਪਟਿਆਲਾ) ਵਿਚ ਰਹਿੰਦਾ ਹੈ। ਦੂਜੇ ਭਰਾ ਪਤਾਰਸੀ (ਪਟਿਆਲਾ) ਵਿਚ ਹਨ। ਆਪ ਦੀ ਸਿੰਘਣੀ ਪਹਿਲਾਂ ਹੀ ਅਕਾਲ ਚਲਾਣਾ ਕਰ ਗਈ ਸੀ।

**ਗੁਣ ਤੇ ਸੁਭਾਓ :**

ਸਰਦਾਰ ਕਰਮ ਸਿੰਘ ਜੀ ਲੰਮੇ ਪਤਲੇ ਜਵਾਨ ਸਨ। ਬੜੇ ਉਤਸ਼ਾਹੀ ਤੇ ਚੜ੍ਹਦੀਆਂ ਕਲਾਂ ਵਿਚ ਰਹਿਣ ਵਾਲੇ ਸਨ। ਖਾਲਸਈ ਜੋਸ਼ ਆਪ ਦੇ ਲੂੰ ਲੂੰ ਵਿਚ ਧਸਿਆ ਹੋਇਆ ਸੀ। ਆਪ ਭਾਵੇਂ ਬੜੇ ਆਲਮ ਤੇ ਵਿਦਵਾਨ ਸਨ, ਪਰ ਰਹਿਣੀ ਬਹਿਣੀ ਆਪ ਦੀ ਬੜੀ ਸਾਦਾ ਸੀ। ਜਦ ਪਿੰਡ ਵਿਚ ਜਾਂਦੇ, ਪਰ੍ਹੇ ਵਿਚ ਬੈਠ ਕੇ ਆਪਣੇ ਪੇਂਡੂ ਭਰਾਵਾਂ ਨਾਲ ਗੱਲਾਂ ਕਰ ਕੇ ਬੜਾ ਆਨੰਦ ਮਾਣਦੇ ਸਨ। ਆਪ ਠੇਠ ਤੇ ਬਾ-ਮੁਹਾਵਰਾ ਪੰਜਾਬੀ ਬੋਲਦੇ ਤੇ ਲਿਖਦੇ ਸਨ। ਆਪ ਦੀ ਲਿਖਤ ਵਿਚ ਲਗਦੀ ਵਾਹ ਅੰਗਰੇਜ਼ੀ ਤੇ ਫ਼ਾਰਸੀ ਦਾ ਸ਼ਬਦ ਕੋਈ ਨਹੀਂ ਸੀ ਆਉਂਦਾ। ਆਪ ਅੰਗ-ਪਾਲ ਮਿੱਤ੍ਰ, ਅਣਥੱਕ ਖੋਜੀ, ਸੱਚੇ ਕਿਰਤੀ, ਗੁਣ-ਕਾਰੀ ਸਜਨ, ਨਿੱਡਰ ਤੇ ਸਦਾ ਸੱਚ ਬੋਲਣ ਵਾਲੇ ਲੇਖਕ ਸਨ। ਆਪ ਨੂੰ ਇੱਜ਼ਤ ਤੇ ਨਾਮਣੇ ਨਾਲੋਂ ਸੱਚਾ ਇਤਿਹਾਸ ਲਿਖਣ ਦੀ ਹਰ ਵੇਲੇ ਚੇਟਕ ਲੱਗੀ ਰਹਿੰਦੀ ਸੀ। ਆਪ ਨੂੰ ਮਿਲ ਕੇ ਸਾਰਿਆਂ ਨੂੰ ਬੜੀ ਹੀ ਪ੍ਰਸੰਨਤਾ ਪ੍ਰਾਪਤ ਹੁੰਦੀ ਸੀ। ਆਪ ਆਪਣੀਆਂ ਇਤਿਹਾਸਕ ਤੇ ਵਾਕਫ਼ੀ ਭਰਪੂਰ ਗੱਲਾਂ ਨਾਲ ਹਰ ਇਕ ਨੂੰ ਮੋਹ ਲੈਂਦੇ ਸਨ। ਆਪ ਦੀ ਯਾਦ ਸ਼ਕਤੀ ਬੜੀ ਬਲਵਾਨ ਸੀ। ਆਪ ਨੂੰ ਭਰੋਸਾ ਸੀ ਕਿ ਜਦੋਂ ਵੀ ਆਪ ਇਤਿਹਾਸ ਲਿਖਣ ਬੈਠਣਗੇ ਤਾਂ ਦਿਨਾਂ ਵਿਚ ਹੀ ਯਾਦ-ਸ਼ਕਤੀ ਦੁਆਰਾ ਸਭ ਕੁਝ ਲਿਖ ਧਰਨਗੇ। ਆਪਣੀ ਯਾਦ-ਸ਼ਕਤੀ ਦੇ ਹੱਦੋਂ ਵੱਧ ਭਰੋਸੇ ਦੇ ਕਾਰਨ ਆਪ ਨੇ ਕਈ ਗੱਲਾਂ ਦੇ ਨੋਟ ਨਹੀਂ ਲੀਤੇ ਸਨ, ਜਿਸ ਦਾ ਮਗਰੋਂ ਬੜਾ ਨੁਕਸਾਨ ਹੋਇਆ। ਆਪ ਦੇ ਯਾਦ-ਭੰਡਾਰੇ ਦੀ ਦੌਲਤ ਆਪ ਦੇ ਨਾਲ ਹੀ ਅਲੋਪ ਹੋ ਗਈ।

ਆਪ ਨੂੰ ਕੌਮ ਲਈ ਇਤਿਹਾਸ ਦੀ ਮਹਾਨਤਾ ਦਾ ਜਿਤਨਾ ਅਨੁਭਵ ਹੋਇਆ ਸੀ, ਉਸ ਤੋਂ ਅਸੀਂ ਵਾਂਝੇ ਰਹਿ ਗਏ ਹਾਂ, ਪਰ ਆਪ ਦਾ ਜੀਵਨ ਇਤਿਹਾਸ ਖੋਜ ਦੀ ਪ੍ਰੇਰਨਾ ਦੇਣ ਲਈ ਇਕ ਮਸਾਲ ਹੈ। ਜੇ ਦਸ ਵੀਹ, ਨੌਜਵਾਨ ਹੁਣ ਵੀ ਮੈਦਾਨ ਵਿਚ ਨਿੱਤਰ ਕੇ ਉਨ੍ਹਾਂ ਦੀ ਪੈਰਵੀ ਕਰਨ ਲੱਗ ਪੈਣ ਤਾਂ ਇਸ ਪੱਖ ਤੋਂ ਪਏ ਘਾਟੇ ਬਹੁਤ ਹਦ ਤਕ ਪੂਰੇ ਹੋ ਸਕਦੇ ਹਨ।

(ਲੇਖਕ—ਸ੍ਰ. ਹੀਰਾ ਸਿੰਘ 'ਦਰਦ')

# ਪ੍ਰੋਫੈਸਰ ਸਾਹਿਬ ਸਿੰਘ

ਪ੍ਰੋਫੈਸਰ ਸਾਹਿਬ ਸਿੰਘ ਜੀ ਦਾ ਜਨਮ 16 ਫ਼ਰਵਰੀ ਸੰਨ 1892 ਨੂੰ ਜ਼ਿਲਾ ਸਿਆਲਕੋਟ (ਪਾਕਿਸਤਾਨ) ਦੀ ਤਸੀਲ 'ਪਸਰੂਰ' ਦੇ ਇਕ ਛੋਟੇ ਜਿਹੇ ਪਿੰਡ 'ਫਤੇਵਾਲੀ' ਵਿਚ ਹੋਇਆ। ਆਪ ਦੇ ਪਿਤਾ ਜੀ ਦਾ ਨਾਮ ਹੀਰਾ ਨੰਦ ਸੀ। ਮਾਤਾ ਦਾ ਪੇਕਾ ਨਾਮ ਜਮਨਾ ਤੇ ਸਹੁਰਾ ਨਾਮ ਨਿਹਾਲ ਦੇਈ ਸੀ। ਜਦੋਂ ਆਪ ਜੀ ਦਾ ਜਨਮ ਹੋਇਆ, ਆਪ ਜੀ ਦੇ ਪਿਤਾ ਦੀ ਉਮਰ ਪੰਜਤਾਲੀ ਸਾਲਾਂ ਦੀ

ਸੀ। ਆਪ ਜੀ ਤੋਂ ਪਹਿਲਾਂ ਜਿੰਨੇ ਵੀ ਬੱਚੇ ਹੋਏ, ਉਹ ਛੇਤੀ ਹੀ ਮਰ ਜਾਂਦੇ ਰਹੇ। ਇਸ ਵਾਸਤੇ ਹਿੰਦੂ ਖਿਆਲਾਂ ਮੁਤਾਬਕ ਘਰ ਦਿਆਂ ਨੇ ਆਪ ਦੇ ਨੱਕ ਵਿਚ ਨੱਥ ਪਾ ਦਿਤੀ ਅਤੇ ਨਾਮ ਨਥੂ ਰਾਮ ਰੱਖ ਦਿਤਾ। ਇਹ ਨੱਥ ਰਿਵਾਜ ਮੁਤਾਬਕ ਵਿਆਹ ਵੇਲੇ ਲਾਹੀ ਜਾਣੀ ਸੀ, ਪਰ ਆਪ ਜੀ ਨੇ ਅੱਠਵੀਂ ਜਮਾਤ ਦੇ ਇਮਤਿਹਾਨ ਤੋਂ ਬਾਅਦ ਹੀ ਲਾਹ ਦਿਤੀ। ਜਨਮ ਤੋਂ ਕੁਝ ਦਿਨਾਂ ਦੇ ਬਾਅਦ ਆਪ ਜੀ ਦੇ ਪਿਤਾ ਨੇ ਪਿੰਡ ਫੱਤੇਵਾਲੀ ਛੱਡ ਦਿਤਾ ਤੇ ਸੱਤ ਕੋਹ ਤੇ 'ਥਰਪਾਨ' ਪਿੰਡ ਆ ਕੇ ਹੱਟੀ ਪਾ ਲਈ ਤੇ ਪਕੀ ਰਿਹਾਇਸ਼ ਵੀ ਕਰ ਲਈ।

**ਮੁਢਲੀ ਵਿਦਿਆ** :—ਆਪ ਜੀ ਦੀ ਮੁਢਲੀ ਵਿਦਿਆ ਸਾਢੇ ਚਾਰ ਸਾਲ ਦੀ ਉਮਰ ਵਿਚ, 'ਮੀਆਂ ਹਯਾਤ ਸ਼ਾਹ', ਜੋ ਪੰਜਾਬੀ ਦਾ ਪ੍ਰਸਿਧ ਕਵੀ ਸੀ ਤੇ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰੀ ਕਵੀ ਹਾਸ਼ਮ ਸ਼ਾਹ ਦਾ ਪੁਤਰ ਸੀ, ਕੋਲ ਅਰੰਭ ਹੋਈ। ਇਸ ਤੋਂ ਬਾਅਦ ਆਪ ਨੂੰ ਰਈਏ ਤਸੀਲ ਦੇ ਇਕ ਪ੍ਰਾਇਮਰੀ ਸਕੂਲ ਵਿਚ ਦਾਖਲ ਕਰਾਇਆ ਗਿਆ ਜਿਥੇ ਆਪ ਜੀ ਨੇ ਸੰਨ 1902 ਵਿਚ ਪੰਜਵੀਂ ਜਮਾਤ ਪਾਸ ਕੀਤੀ। ਉਸ ਤੋਂ ਬਾਅਦ ਵਰਨੈਕੂਲਰ ਮਿਡਲ ਸਕੂਲ, ਗੋਤਾ ਫ਼ਤਹਿਗੜ ਜੋ ਪਿੰਡ ਥਰਪਾਲ ਤੋਂ ਪੰਜ ਮੀਲਾਂ ਤੇ ਸੀ ਵਿਖੇ ਜਨਵਰੀ 1905 ਵਿਚ ਮਿਡਲ ਪਾਸ ਕੀਤੀ। ਆਪ ਰਾਵਲਪਿੰਡੀ ਡਿਵੀਜ਼ਨ ਵਿਚ ਪਹਿਲੇ ਦਰਜੇ ਤੇ ਆਏ ਤੇ ਆਪ ਨੂੰ ਛੇ ਰੁਪਏ ਮਹੀਨਾ ਵਜ਼ੀਫਾ ਲੱਗ ਗਿਆ।

**ਕੇਸ ਰਖਣ ਦੀ ਪ੍ਰੇਰਣਾ** :—ਜਦੋਂ ਆਪ ਮਿਡਲ ਸਕੂਲ ਗੋਤਾ ਫਤਹਿ ਗੜ ਵਿਖੇ ਦਾਖਲ ਹੋਏ ਤਾਂ ਆਪ ਦੇ ਮਨ ਵਿਚ ਕੇਸ ਰਖ ਕੇ ਸਿੰਘ ਸਜਣ ਦੀ ਇਛਾ ਜਾਗ ਪਈ। ਥਰਪਾਲ ਪਿੰਡ ਤੋਂ ਗੋਤਾ ਫਤਹਿ ਗੜ ਦੇ ਰਸਤੇ ਵਿਚ ਇਕ ਪਿੰਡ 'ਢੇਹ' ਸੀ। ਇਸ 'ਢੇਹ' ਪਿੰਡ ਦੇ ਸਿੰਘ ਆਮ ਤੌਰ ਉਤੇ ਫੌਜੀ ਨੌਕਰੀ ਕਰਦੇ ਸਨ। ਜਦੋਂ ਆਪ, ਆਪਣੇ ਸਾਥੀ ਮੁੰਡਿਆਂ ਨਾਲ, ਗੋਤਾ ਫਤਹਿ ਗੜ੍ਹ ਤੋਂ ਵਾਪਸ ਪਿੰਡ ਨੂੰ ਆਉਂਦਿਆਂ ਇਹਨਾਂ ਫੌਜੀ ਸਿੰਘਾਂ ਨੂੰ ਵੇਖਦੇ ਤਾਂ ਆਪ ਦੇ ਮਨ ਨੂੰ ਕੁਝ ਚੰਗਾ ਚੰਗਾ ਲਗਦਾ। ਫੌਜੀ ਸਿੰਘਾਂ ਦੇ ਨਾਲ, ਹਿੰਦੂ ਤੇ ਮੁਸਲਮਾਨ ਵੀ ਸਨ। ਆਪ ਦੇ ਮਨ ਵਿਚ ਸਹਿਜੇ ਸਹਿਜੇ ਇਹ ਪ੍ਰੇਰਨਾ ਹੋਣੀ ਸ਼ੁਰੂ ਹੋ ਗਈ ਕਿ ਹਿੰਦੂ ਅਤੇ ਮੁਸਲਮਾਨਾਂ ਨਾਲੋਂ ਸਿੰਘ ਵਧੀਕ ਸੋਹਣੇ ਅਤੇ ਜਵਾਨ ਹਨ। ਕਈ ਵਾਰੀ ਐਸਾ ਹੋਣ ਲਗ ਪਿਆ ਕਿ ਉਹ ਫੌਜੀ ਸਿੰਘ ਤਾਂ ਆਪਣੇ ਰਸਤੇ ਅਗਾਂਹ ਲੰਘ ਜਾਂਦੇ, ਪਰ ਆਪ ਉਥੇ ਖਲੋ ਕੇ ਕਿਤਨਾ ਹੀ ਚਿਰ ਉਹਨਾਂ ਸਿੰਘਾਂ ਨੂੰ ਪਿਛੋਂ ਤਕਦੇ ਰਹਿੰਦੇ। ਆਪ ਦੇ ਅੰਦਰ ਇਹ ਸੁਆਲ ਉਠਣਾ ਅਰੰਭ ਹੋਇਆ ਕਿ ਇਹ ਫੌਜੀ ਸਿੰਘ ਮੈਨੂੰ ਹੋਰਨਾਂ ਨਾਲੋਂ ਕਿਉਂ ਵਧੀਕ ਸੋਹਣੇ ਤੇ ਜਵਾਨ ਲਗਦੇ ਹਨ। ਅੰਦਰੋਂ ਜੁਆਬ ਮਿਲਣਾ ਕਿ ਇਹਨਾਂ ਦੇ ਸਿਰ ਉੱਤੇ ਕੇਸ ਅਤੇ ਮੂੰਹ ਉਤੇ ਦਾੜ੍ਹਾ ਹੈ। ਇਸ ਤੋਂ ਪਰਭਾਵਤ ਹੋ ਕੇ ਇਹ ਸੋਚ ਅੰਦਰ ਉਠੀ ਕਿ ਮੈਂ ਵੀ ਕਿਉਂ ਨਾਂ ਕੇਸ ਰੱਖ ਲਵਾਂ "ਤੇ ਇਹ ਖਿਆਲ ਮਨ ਵਿਚ ਪੱਕਾ ਹੋ ਗਿਆ ਕਿ ਮੈਂ ਭੀ ਕੇਸ ਰਖ ਲੈਣੇ ਹਨ, ਮੈਂ ਭੀ ਕੇਸ ਰਖ ਲੈਣੇ ਹਨ।"

ਕੇਸ ਰਖਣ ਦੇ ਫੁਰਨੇ ਨਾਲ ਇਹ ਵੀ ਸੋਚ ਪੈਦਾ ਹੋਈ ਕਿ ਫਿਰ ਨਥੂ ਰਾਮ ਤੋਂ ਬਦਲ ਕੇ ਨਾਮ ਕੀ ਰਖਣਾ ਹੋਵੇਗਾ । ਜਿੰਨੀ ਕੁ ਵਾਕਫੀਅਤ ਸੀ । ਉਸ ਦੇ ਆਸਰੇ 'ਸਾਹਿਬ ਸਿੰਘ' ਨਾਮ ਉਹਨਾਂ ਨੂੰ ਵਧੀਕ ਖਿਚ ਪਾਣ ਲਗਾ । ਆਪ ਦੀ ਜਮਾਤ ਵਿਚ ਇਕ ਹੋਰ ਮੁੰਡਾ ਸੀ—ਤੁਲਸੀ ਰਾਮ । ਇਹ ਉਹਨਾਂ ਦਾ ਰਿਸ਼ਤੇਦਾਰ ਵੀ ਲਗਦਾ ਸੀ । ਆਪ ਨੇ ਕੇਸ ਰਖਣ ਵਾਲੀ ਗਲ 'ਤੁਲਸੀ ਰਾਮ' ਨਾਲ ਕੀਤੀ, ਜੋ ਉਸਨੂੰ ਬਹੁਤ ਹੀ ਜਚੀ ਤੇ ਉਸਨੇ ਵੀ ਆਪਣੇ ਮਨ ਵਿਚ ਕੇਸ ਰਖ ਕੇ ਆਪਣਾ ਨਾਮ 'ਜਗ ਜੋਧ ਸਿੰਘ' ਰਖ ਲੈਣ ਦਾ ਫੈਸਲਾ ਕਰ ਲਿਆ ।

**ਵਿਆਹ** :—ਜਦੋਂ ਆਪ ਅਠਵੀਂ ਦਾ ਇਮਤਿਹਾਨ ਦੇ ਕੇ ਘਰ ਵਾਪਸ ਆਏ ਤਾਂ ਆਪ ਦਾ ਵਿਆਹ 25 ਜਨਵਰੀ 1905 ਨੂੰ 13 ਸਾਲ ਦੀ ਉਮਰ ਵਿਚ ਦੁਰਗਾ ਦੇਵੀ ਨਾਲ ਕਰ ਦਿਤਾ ਤੇ ਰਿਵਾਜ ਮੁਤਾਬਕ ਮੁਕਲਾਵਾ ਢਾਈ ਸਾਲ ਬਾਅਦ ਲਿਆਂਦਾ ।

**ਅੰਮ੍ਰਿਤ ਛਕਣਾ** :—ਮਿਡਲ ਪਾਸ ਕਰਨ ਤੋਂ ਬਾਅਦ ਆਪ ਨੂੰ ਪਸਰੂਰ ਹਾਈ ਸਕੂਲ, ਜੋ ਪਿੰਡ ਥਰਪਾਲ ਤੋਂ 20 ਮੀਲ ਤੇ ਸੀ, ਦਾਖਲ ਕਰਾਇਆ ਗਿਆ । ਇਥੇ ਜੂਨੀਅਰ ਸਪੈਸ਼ਲ ਤੇ ਸੀਨੀਅਰ ਸਪੈਸ਼ਲ ਦੋ ਕਲਾਸਾਂ ਸਨ । ਭਾਵੇਂ ਘਰ ਵਿਚ ਗਰੀਬੀ ਗੋਡੇ ਗੋਡੇ ਸੀ ਪਰ ਫਿਰ ਵੀ ਆਪ ਦੇ ਪਿਤਾ ਨੇ ਤੰਗੀ ਸਹਿ ਕੇ ਵੀ ਆਪ ਨੂੰ ਹਾਈ ਸਕੂਲ ਵਿਖੇ ਭੇਜ ਦਿਤਾ । ਜੂਨੀਅਰ ਸਪੈਸ਼ਲ ਪਾਸ ਕਰ ਕੇ ਸੀਨੀਅਰ ਸਪੈਸ਼ਲ ਕਲਾਸ ਵਿਚ ਦਾਖਲ ਹੋਏ । ਜਦੋਂ ਗਰਮੀ ਦੀਆਂ ਛੁਟੀਆਂ ਵਿਚ ਆਪ ਘਰ ਆਏ ਤਾਂ ਇਕ ਦਿਨ ਸਵੇਰੇ ਹੀ ਜਦੋਂ ਆਪ ਵਿਹੜੇ ਵਿਚ ਸੁਤੇ ਹੋਏ ਸਨ । ਬਾਹਰੋਂ ਕਿਸੇ ਨੇ ਬੂਹਾ ਖੜਕਾ ਕੇ ਆਵਾਜ਼ ਮਾਰੀ । ਆਪ ਨੇ ਇਹ ਅਵਾਜ਼ ਪਛਾਣ ਲਈ । ਇਹ ਅਵਾਜ਼ ਮਾਰਨ ਵਾਲਾ **'ਮਹਾਰਾਜ'** ਸੀ ਜੋ ਆਪ ਦੀ ਦਾਦੀ ਦੀ ਭੈਣ ਦਾ ਦੋਹਤਰਾ ਸੀ । ਇਹ ਸਾਧੂਆਂ ਨਾਲ ਰਲ ਕੇ ਪਿੰਡ ਦੇ ਬਾਹਰ ਕੁਟੀਆ ਬਣਾ ਕੇ ਰੋਡ ਮੋਡ ਸਾਧੂ ਬਣ ਗਿਆ ਸੀ । ਜਦੋਂ ਕੁੰਡਾ ਖੋਹਲਿਆ ਤਾਂ ਆਪ ਦੀ ਹੈਰਾਨੀ ਦੀ ਕੋਈ ਹੱਦ ਨਾਂ ਰਹੀ, ਬੂਹੇ ਵਿਚ ਆਪ ਨੇ ਇਕ ਲੰਮਾ ਉਚਾ ਸਿੰਘ, ਜਿਸ ਦੇ ਸਿਰ ਤੇ ਦਸਤਾਰ, ਭਰਵਾਂ ਦਾਹੜਾ, ਗਾਤਰੇ ਕਿਰਪਾਨ ਸੀ, ਵੇਖਿਆ । **ਆਪ ਨੇ ਹੈਰਾਨੀ ਨਾਲ ਪੁਛਿਆ, 'ਤੁਸੀਂ ਮਹਾਰਾਜ ਹੀ ਹੋ ਨਾ' ਉਹਨਾਂ ਅਗੋਂ ਜੁਆਬ ਦਿਤਾ, ਮਹਾਰਾਜ ਮਰ ਗਿਆ, "ਮੈਂ ਹੁਣ ਧਰਮ ਸਿੰਘ ਹਾਂ । ਅੰਮ੍ਰਿਤ ਛੱਕ ਕੇ ਸਿੰਘ ਸੱਜ ਗਿਆ ਹਾਂ ।"** ਆਪ ਨੇ ਜਦੋਂ ਇਹ ਗਲ ਸੁਣੀ ਤੇ ਧਰਮ ਸਿੰਘ ਦੇ ਦਰਸ਼ਨ ਕੀਤੇ ਤਾਂ ਆਪ ਦੇ ਮਨ ਦੇ ਸਿੰਘ ਸਜਣ ਦੇ ਪੁਰਾਣੇ ਸੰਸਕਾਰ ਫਿਰ ਜਾਗ ਪਏ । ਆਪ ਨੇ ਆਪਣੀ ਤੇ ਆਪਣੇ ਸਾਥੀ ਤੁਲਸੀ ਰਾਮ ਦੀ, ਸਿੰਘ ਸਜਣ ਦੀ ਖਾਹਸ਼, ਧਰਮ ਸਿੰਘ ਨੂੰ ਦੱਸੀ । ਧਰਮ ਸਿੰਘ ਜੀ ਨੇ ਉਨ੍ਹਾਂ ਨੂੰ ਅੰਮ੍ਰਿਤ ਛੱਕਾ ਕੇ ਕੇਸਾਧਾਰੀ ਸਿੰਘ ਸਜਾਉਣ ਦਾ ਫੈਸਲਾ ਕਰ ਲਿਆ ।

ਛੁਟੀਆਂ ਖਤਮ ਹੋਈਆਂ, ਆਪ ਸਕੂਲ ਵਾਪਸ ਆ ਗਏ । ਪਸਰੂਰ ਤੋਂ ਸਤ ਮੀਲ ਤੇ ਇਕ ਮੁਸਲਮਾਨ ਫਕੀਰ 'ਗੁਲੂ ਸ਼ਾਹ' ਦਾ ਮਕਬਰਾ ਸੀ । ਜਿਥੇ ਹਰ ਸਾਲ ਮੇਲਾ ਲਗਦਾ ਸੀ । ਪਸਰੂਰ ਤੋਂ ਪੰਜ ਮੀਲ ਦੀ ਵਿਥ ਤੇ ਪਿੰਡ ਕਲਾਸਵਾਲਾ

ਸੀ, ਜਿਥੇ ਸਿੰਘਾਂ ਨੇ ਇਕ ਸਿੰਘ ਸਭਾ ਬਣਾਈ ਹੋਈ ਸੀ। ਸਿੰਘ ਸਭਾ ਵਲੋਂ, ਹਰ ਸਾਲ 'ਗੁਲੂ ਸ਼ਾਹ' ਦੇ ਮੇਲੇ ਤੇ ਦੀਵਾਨ ਲਾਇਆ ਜਾਂਦਾ ਸੀ ਤੇ ਅੰਮ੍ਰਿਤ ਪ੍ਰਚਾਰ ਵੀ ਕੀਤਾ ਜਾਂਦਾ ਸੀ। ਇਸ ਮੇਲੇ ਵਿਚ ਧਰਮ ਸਿੰਘ ਜੀ ਨੇ ਆਪ ਨੂੰ ਤੇ ਤੁਲਸੀ ਰਾਮ, ਦੋਹਾਂ ਨੂੰ ਅੰਮ੍ਰਿਤ ਛਕਾਉਣ ਲਈ ਪੰਜਾਂ ਪਿਆਰਿਆਂ ਦੇ ਪੇਸ਼ ਕਰ ਦਿਤਾ। ਆਪ ਤੇ ਸਾਥੀ ਦੇ ਸਿਰ ਉਤੇ ਲੋੜੀਂਦੇ ਕੇਸ ਨਹੀਂ ਸਨ, ਇਸ ਲਈ ਜਥੇਦਾਰ ਜੀ ਨੇ ਇਤਰਾਜ਼ ਕੀਤਾ। ਪਰ ਆਪ ਦੇ ਉਤਸ਼ਾਹ ਨੂੰ ਦੇਖ ਕੇ ਜਥੇਦਾਰ ਜੀ ਨੇ ਸਾਥੀਆਂ ਨਾਲ ਮਤਾ ਕਰ ਕੇ ਆਗਿਆ ਦੇ ਦਿਤੀ। ਦੋਹਾਂ ਨੂੰ ਬਾਕੀ ਅੰਮ੍ਰਿਤ ਅਭਿਲਾਖੀਆਂ ਦੇ ਨਾਲ ਅੰਮ੍ਰਿਤ ਛਕਾਇਆ ਗਿਆ। ਅੰਮ੍ਰਿਤ ਛਕਣ ਤੋਂ ਬਾਅਦ ਜਦੋਂ ਨਾਮ ਬਦਲਣ ਦੀ ਵਾਰੀ ਆਈ ਤਾਂ ਆਪ ਜੀ ਨੇ ਫਿਰ ਜਥੇਦਾਰ ਜੀ ਨੂੰ ਬੇਨਤੀ ਕੀਤੀ ਕਿ ਜੇਕਰ ਸਾਡੇ ਨਾਮ ਜੋ ਅਸੀਂ ਤਿੰਨ ਚਾਰ ਸਾਲ ਪਹਿਲੇ ਆਪਣੇ ਲਈ ਚੁਣੇ ਹਨ, ਉਹ ਹੀ ਪ੍ਰਵਾਨ ਕਰ ਲਏ ਜਾਣ ਤਾਂ ਆਪ ਦੀ ਬੜੀ ਕ੍ਰਿਪਾ ਹੋਵੇਗੀ। ਆਪ ਦੀ ਇਹ ਵੀ ਬੇਨਤੀ ਮਨਜ਼ੂਰ ਹੋਈ ਤੇ ਨਥੂ ਰਾਮ ਤੋਂ ਆਪ ਦਾ ਨਾਮ **'ਸਾਹਿਬ ਸਿੰਘ'** ਹੋਇਆ। ਆਪ ਦੇ ਸਾਥੀ ਤੁਲਸੀ ਰਾਮ ਦਾ ਨਾਮ ਬਦਲ ਕੇ **'ਜਗਜੋਧ ਸਿੰਘ'** ਰੱਖਿਆ ਗਿਆ। ਅੰਮ੍ਰਿਤ ਛੱਕ ਕੇ ਸਿੰਘ ਸਜ ਕੇ, ਆਪ ਸਕੂਲ ਆਏ। ਸਕੂਲ ਵਿਚ ਆਪ ਤੇ ਸਾਥੀ ਦੇ ਪੁਰਾਣੇ ਨਾਮ ਹੀ ਚਲਦੇ ਰਹੇ।

<u>**ਸੰਸਕ੍ਰਿਤ ਦਾ ਸ਼ੌਂਕ :**</u>—ਪਸਰੂਰ ਵਿਚ ਇਕ ਵਾਰੀ ਮੁਸਲਮਾਨਾਂ, ਆਰੀਆ ਸਮਾਜੀਆਂ ਤੇ ਈਸਾਈਆਂ ਨੇ ਇਕ ਸਾਂਝਾ ਜਲਸਾ ਕੀਤਾ। ਆਰੀਆ ਸਮਾਜ ਦਾ ਇਕ ਪ੍ਰਚਾਰਕ 15 ਦਿਨ ਪਸਰੂਰ ਰਿਹਾ। ਜਿਸ ਪਾਸੋਂ ਆਪ ਨੇ ਸੰਸਕ੍ਰਿਤ ਭਾਸ਼ਾ ਵਿਚ ਸਲੋਕ ਸੁਣੇ ਤਾਂ ਆਪ ਦੇ ਮਨ ਵਿਚ ਸੰਸਕ੍ਰਿਤ ਲਈ ਸ਼ੌਂਕ ਵਧ ਗਿਆ। ਇਸੇ ਲਈ ਸਕੂਲ ਵਿਚ ਆਪ ਨੇ ਫਾਰਸੀ ਦੀ ਥਾਂ ਸੰਸਕ੍ਰਿਤ ਲੈ ਲਈ। ਜਿਸ ਵਿਚੋਂ ਆਪ ਪਹਿਲੇ ਨੰਬਰ ਤੇ ਆਏ।

<u>**ਪਿਤਾ ਦਾ ਸਦੀਵੀ ਵਿਛੋੜਾ :**</u>—ਆਪ ਜੀ ਅਜੇ ਸਕੂਲ ਵਿਚ ਹੀ ਪੜ੍ਹ ਰਹੇ ਸਨ ਕਿ ਆਪ ਜੀ ਦੇ ਪਿਤਾ ਜੀ 20 ਜੁਲਾਈ 1907 ਨੂੰ ਆਪ ਨੂੰ ਸਦੀਵੀ ਵਿਛੋੜਾ ਦੇ ਗਏ। ਗਰੀਬ ਅਤੇ ਅਨਪੜ੍ਹ ਪਿਤਾ ਨੇ ਮਰਨ ਤੋਂ ਪਹਿਲਾਂ ਘਰ ਵਿਚ ਹਿਦਾਇਤ ਕਰ ਦਿਤੀ ਕਿ ਜਿਵੇਂ ਭੀ ਹੋ ਸਕੇ, ਔਖੇ ਸੌਖੇ ਹੋ ਕੇ ਸਾਹਿਬ ਸਿੰਘ ਨੂੰ ਦਸਵੀਂ ਜਮਾਤ ਤਕ ਜ਼ਰੂਰ ਪੜ੍ਹਾਉਣਾ। ਪਿਤਾ ਜੀ ਦੀ ਮੌਤ ਤੋਂ ਬਾਅਦ ਸਾਰੇ ਪਰਵਾਰ ਦਾ ਭਾਰ ਆਪ ਦੇ ਅਤੇ ਦੋ ਛੋਟੇ ਭਰਾਵਾਂ ਦੇ ਸਿਰ ਆ ਪਿਆ। ਪਰਿਵਾਰ ਵਿਚ ਤਿੰਨ ਭਰਾ, ਤਿੰਨ ਭੈਣਾਂ, ਤੇ ਇਕ ਆਪ ਜੀ ਦੇ ਮਾਤਾ ਜੀ ਸਨ। ਆਪ ਦੇ ਦੋਵੇਂ ਭਰਾ, ਲਭੂ ਰਾਮ ਤੋਂ ਲਾਭ ਸਿੰਘ, ਦੀਵਾਨ ਚੰਦ ਤੋਂ ਦੀਵਾਨ ਸਿੰਘ ਬਣ ਚੁਕੇ ਸਨ। ਜਦੋਂ ਦਸਵੀਂ ਜਮਾਤ ਦਾ ਦਾਖਲਾ ਭੇਜਣ ਦੀ ਵਾਰੀ ਆਈ ਤਾਂ ਆਪ ਦੀ ਵਿਧਵਾ ਭੂਆ 'ਰਾਧੀ' ਨੇ ਆਪਣੀਆਂ ਟੂੰਬਾਂ ਗਹਿਣੇ ਪਾ ਕੇ ਫਤੇਵਾਲੀ ਦੇ ਇਕ ਸ਼ਾਹ ਤੋਂ ਕਰਜ਼ਾ ਚੁਕ ਕੇ ਦਾਖਲਾ ਫ਼ੀਸ ਦਿਤੀ। ਦਸਵੀਂ ਦੇ ਇਮਤਿਹਾਨ ਵਿਚੋਂ ਆਪ ਸਕੂਲ ਵਿਚੋਂ ਪਹਿਲੇ ਨੰਬਰ ਤੇ ਰਹੇ। ਆਪ ਜਦੋਂ ਦਸਵੀਂ ਵਿਚ ਪਸਰੂਰ ਦੇ ਹਾਈ ਸਕੂਲ ਵਿਚ

ਬੋਰਡਿੰਗ ਹਾਊਸ ਵਿਚ ਰਹਿ ਰਹੇ ਸਨ ਤਾਂ ਆਪ ਦੇ ਭਰਾ 20 ਮੀਲ ਦਾ ਪੈਂਡਾ ਤੈਅ ਕਰਕੇ, ਸਿਰ ਤੇ ਵੀਹ ਸੇਰ ਆਟਾ ਚੁਕ ਕੇ, ਹਰ ਮਹੀਨੇ ਪੁਚਾਉਂਦੇ ਰਹੇ ।

<u>ਨੌਕਰੀ</u> :—ਕਾਲਜ ਵਿਚ ਪੜ੍ਹਾਣ ਦੀ ਸਮਰਥਾ ਘਰ ਦਿਆਂ ਵਿਚ ਨਹੀਂ ਸੀ, ਇਸ ਲਈ ਸਤੰਬਰ 1909 ਵਿਚ ਆਪ ਨੇ 'ਸਾਂਗਲਾ' ਜ਼ਿਲਾ ਲਾਇਲਪੁਰ ਦੇ ਇਕ ਮਿਡਲ ਸਕੂਲ ਵਿਚ ਸੈਕਿੰਡ ਮਾਸਟਰ ਦੀ ਨੌਕਰੀ ਕਰ ਲਈ । ਆਪ ਨੂੰ 15 ਰੁਪਏ ਮਾਸਕ ਤਨਖਾਹ ਮਿਲਦੀ ਸੀ । ਇਥੇ ਹੀ ਆਪ ਨੂੰ ਜੋਟੀਆਂ ਨਾਲ ਸ਼ਬਦ ਪੜ੍ਹਨ ਦਾ ਸ਼ੌਂਕ ਪੈਦਾ ਹੋਇਆ । ਆਪ ਛੈਣੇ ਭੀ ਵਜਾਇਆ ਕਰਦੇ ਸਨ । ਸਾਂਗਲੇ ਵਿਖੇ ਹੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਪੁਰਬ ਸਮੇਂ ਭਾਈ ਗਿਆਨ ਸਿੰਘ ਨਾਮਧਾਰੀ ਪਾਸੋਂ, ਇਕ ਇਕ ਤੁਕ ਦੇ ਕਈ ਕਈ ਅਰਥ ਸੁਣੇ ਤੇ ਆਪ ਨੂੰ ਇਹ ਵਿਦਵਤਾ ਬਹੁਤ ਪਸੰਦ ਆਈ । ਸਾਂਗਲੇ ਦੇ ਸਕੂਲ ਵਿਚੋਂ ਅਪਰੈਲ 1910 ਵਿਚ ਆਪ ਨੂੰ ਜਵਾਬ ਮਿਲ ਗਿਆ । ਫਿਰ ਨੌਕਰੀ ਦੀ ਭਾਲ ਵਿਚ ਚੱਕਰ ਕੱਟਣੇ ਸ਼ੁਰੂ ਕੀਤੇ । ਘਰ ਵਿਚ ਇਕੋ ਹੀ ਜਾਇਦਾਦ ਸੀ—ਗਰੀਬੀ ! ਗਰੀਬੀ !! ਗਰੀਬੀ !!! ਆਖੀਰ 1910 ਵਿਚ ਡਾਕਖਾਨੇ ਦੇ ਮਹਿਕਮੇ ਵਿਚ ਦਰਖਾਸਤ ਭੇਜੀ । ਸਿਆਲਕੋਟ, 40 ਮੀਲ ਦੀ ਦੂਰੀ ਤੇ ਇਮਤਿਹਾਨ ਹੋਣਾ ਸੀ । ਉਥੇ ਪਹੁੰਚਣ ਲਈ ਕਿਰਾਏ ਲਈ ਦੋ ਰੁਪਏ ਚਾਹੀਦੇ ਸਨ, ਜੋ ਆਪ ਦੀ ਮਾਤਾ ਨੇ ਇਕ 'ਭਾਨੀ' ਨਾਮ ਦੀ ਇਸਤਰੀ ਪਾਸੋਂ ਉਧਾਰੇ ਫੜ ਕੇ ਦਿਤੇ । ਇਮਤਿਹਾਨ ਹੋਇਆ, ਨੌਕਰੀ ਮਿਲ ਗਈ । ਰਈਏ ਤਸੀਲ ਦੇ ਡਾਕਖਾਨੇ ਵਿਚ 20 ਰੁਪਏ ਮਹੀਨੇ ਤੇ ਕੰਮ ਕਰਨ ਲਗ ਪਏ । ਦਸੰਬਰ 1910 ਵਿਚ ਆਪ ਦੀ ਦਾਦੀ ਜੀ ਸਖਤ ਬੀਮਾਰ ਹੋ ਗਏ ਤੇ ਚਲ ਵਸੇ ।

ਆਪ ਡਾਕਖਾਨੇ ਵਿਚ ਕਲਰਕੀ ਕਰਦੇ ਤਾਂ ਰਹੇ ਪਰ ਆਪਦਾ ਦਿਲ ਅਗੋਂ ਪੜ੍ਹਨ ਨੂੰ ਕਰਦਾ ਸੀ । ਘਰ ਦੀ ਗਰੀਬੀ ਪੜ੍ਹਨ ਦੀ ਇਜਾਜ਼ਤ ਨਹੀਂ ਸੀ ਦੇਂਦੀ । ਆਪ ਨੇ ਆਪਣੇ ਉਸਤਾਦ 'ਪੰਡਤ ਵਿਤਸਤਾ ਪ੍ਰਸਾਦ' ਨੂੰ ਦਰਦ ਭਰੀ ਚਿਠੀ ਲਿਖੀ ਜੋ ਉਸ ਸਮੇਂ ਦਿਆਲ ਸਿੰਘ ਹਾਈ ਸਕੂਲ ਵਿਚ ਅਧਿਆਪਕ ਸਨ । ਉਹਨਾਂ ਤਸੱਲੀ-ਬਖਸ਼ ਜਵਾਬ ਦਿਤਾ ਤੇ ਕਾਲਜ ਵਿਚ ਦਾਖ਼ਲ ਕਰਾਉਣ ਲਈ ਉਤਸ਼ਾਹ ਜਨਕ ਹੁੰਗਾਰਾ ਭਰਿਆ । ਆਪ ਨੇ ਡਾਕਖਾਨੇ ਦੀ ਕਲਰਕੀ ਤੋਂ ਅਸਤੀਫਾ ਦੇ ਦਿਤਾ ਤੇ ਸਤੰਬਰ 1911 ਵਿਚ ਦਿਆਲ ਸਿੰਘ ਕਾਲਜ ਲਾਹੌਰ ਵਿਚ ਦਾਖਲ ਹੋ ਗਏ । ਇਸੇ ਕਾਲਜ ਵਿਚ ਇਹਨਾਂ ਦਾ ਪੁਰਾਣਾ ਦੋਸਤ 'ਹਰਦਿਆਲ ਸਿੰਘ' ਪੜ੍ਹਦਾ ਸੀ । ਜਿਸ ਦੇ ਵਡੇ ਭਰਾ ਸ: ਗੁਰਦਿਆਲ ਸਿੰਘ ਨੇ ਹਰ ਮਹੀਨੇ ਪੰਜ ਰੁਪਏ ਇਨ੍ਹਾਂ ਦੇ ਖਰਚ ਵਾਸਤੇ ਵੀ ਭੇਜਣੇ ਸ਼ੁਰੂ ਕਰ ਦਿਤੇ । ਕਾਲਜ ਵਿਚ ਦਾਖਲ ਹੋਣ ਸਮੇਂ ਆਪ ਨੇ ਆਪਣਾ ਨਾਮ ਸਾਹਿਬ ਸਿੰਘ ਲਿਖਵਾਇਆ ਤੇ ਯੂਨੀਵਰਸਟੀ ਵਿਚ ਵੀ ਨਾਮ ਤਬਦੀਲ ਹੋਇਆ । ਕਾਲਜ ਦੇ ਸੈਕਿੰਡ ਯੀਅਰ ਵਿਚ 'ਚੀਫ ਖਾਲਸਾ ਦੀਵਾਨ' ਅੰਮ੍ਰਿਤਸਰ ਵਲੋਂ ਆਪ ਨੂੰ ਪੰਜ ਰੁਪਏ ਮਹੀਨਾ ਵਜ਼ੀਫਾ ਮਿਲਦਾ ਰਿਹਾ ।

ਆਪ ਦਾ ਪਹਿਲਾ ਲੜਕਾ (ਕਰਤਾਰ ਸਿੰਘ) 9 ਅਪਰੈਲ 1912 ਨੂੰ ਜਨਮਿਆ । ਮਈ 1913 ਵਿਚ ਐਫ. ਏ. ਦੇ ਇਮਤਿਹਾਨ ਵਿਚੋਂ ਆਪ ਚੌਥੇ

ਦਰਜੇ ਤੇ ਆਏ। 10 ਰੁਪਏ ਮਹੀਨਾ ਸਰਕਾਰੀ ਵਜ਼ੀਫ਼ਾ ਬੀ. ਏ. ਵਾਸਤੇ ਮਿਲਣਾ ਅਰੰਭ ਹੋਇਆ। ਬੀ. ਏ. ਕਰਨ ਲਈ ਆਪ ਗੌਰਮਿੰਟ ਕਾਲਜ ਵਿਖੇ ਦਾਖਲ ਹੋ ਗਏ।

<u>ਧਾਰਮਕ ਜਾਗ੍ਰਤੀ</u> :—ਅਗਸਤ 1913 ਵਿਚ ਗਰਮੀ ਦੀਆਂ ਛੁਟੀਆਂ ਵਿਚ ਘਰ ਆਏ। ਪਿੰਡ ਵਿਚ ਇਕ ਆਰੀਆ ਸਮਾਜੀਆਂ ਦੀ ਜੰਞ ਆ ਗਈ। ਉਹਨਾਂ ਦਾ ਇਕ ਪ੍ਰਚਾਰਕ ਆਪ ਜੀ ਕੋਲ ਆ ਬੈਠਾ ਤੇ ਕਹਿਣ ਲਗਾ।

**"ਜੇ ਕਰ ਕੋਈ ਕਿਸੇ ਬੰਦੇ ਨੂੰ ਉਸ ਦੇ ਪਿਉ ਦਾ ਨਾਮ ਪੁਛੇ ਤੇ ਉਹ ਅਗੋਂ ਜਾਂ, ਜਾਂ ਆਖ ਕੇ ਅੱਠ ਦਸ ਨਾਮ ਸੁਣਾ ਦੇਵੇ ਤਾਂ ਅਸੀਂ ਇਹੀ ਨਤੀਜਾ ਕਢਾਂਗੇ ਕਿ ਜਾਂ ਤਾਂ ਇਹ ਮਨੁਖ ਪਾਗਲ ਹੈ ਜਾਂ ਆਪਣੇ ਪਿਉ ਦਾ ਨਾਮ ਨਹੀਂ ਜਾਣਦਾ। ਫਿਰ ਪੈਂਤੜਾ ਬੰਨ ਕੇ ਉਹੀ ਪਰਚਾਰਕ ਕਹਿਣ ਲਗਾ," ਤੁਸੀਂ ਸਿੱਖ ਲੋਕ ਫਖਰ ਕਰਦੇ ਹੋ ਕਿ ਤੁਹਾਡੇ ਗੁਰੂ ਨੇ ਤੁਹਾਡੇ ਵਾਸਤੇ, ਤੁਹਾਡੀ ਆਪਣੀ ਬੋਲੀ ਵਿਚ ਸ੍ਰੀ ਗੁਰੂ ਗਰੰਥ ਸਾਹਿਬ ਦੀ ਰਚਨਾ ਕੀਤੀ ਹੈ, ਪਰ ਹਾਲ ਤੁਹਾਡਾ ਇਹ ਹੈ ਕਿ ਇਕ ਇਕ ਤੁਕ ਦੇ ਕਈ ਕਈ ਅਰਥ ਕਰਦੇ ਹੋ ਤੇ ਕਈ ਕਈ ਅਰਥ ਕਰਨ ਵਾਲੇ ਨੂੰ ਬੜਾ ਵਿਦਵਾਨ ਸਮਝਦੇ ਹੋ, ਕੀ ਇਹ ਵਿਦਵਤਾ ਹੈ ਜਾਂ ਬੇਸਮਝੀ ?"**

ਉਸ ਆਰੀਆ ਸਮਾਜੀ ਪ੍ਰਚਾਰਕ ਦੀ ਗਲ ਆਪ ਦੇ ਮਨ ਨੂੰ ਲਗੀ। ਭਾਈ ਗਿਆਨ ਸਿੰਘ ਦਾ ਬਹੁਤੇ ਅਰਥ ਕਰਨ ਵਾਲਾ ਸਾਰਾ ਪ੍ਰਭਾਵ ਖਤਮ ਹੋ ਗਿਆ। ਪਤਾ ਲਗ ਗਿਆ ਕਿ ਇਕ ਸ਼ਬਦ ਦੇ ਬਹੁਤੇ ਅਰਥ ਕਰਨਾ ਬੇਸਮਝੀ ਹੈ, ਵਿਦਵਤਾ ਨਹੀਂ। ਛੁਟੀਆਂ ਤੋਂ ਬਾਅਦ ਫਿਰ ਕਾਲਜ ਜਾ ਪਹੁੰਚੇ। ਉਹਨੀਂ ਦਿਨੀਂ ਸਿੱਖ ਕੌਮ ਦੇ ਪ੍ਰਸਿਧ ਰਾਗੀ **'ਭਾਈ ਹੀਰਾ ਸਿੰਘ ਜੀ'** ਲਾਹੌਰ ਆਏ ਸਨ। ਗੁਰਦੁਆਰਾ ਡੇਹਰਾ ਸਾਹਿਬ ਵਿਚ ਆਪ ਨੇ ਕੀਰਤਨ ਕਰਨਾ ਸੀ। ਸਾਹਿਬ ਸਿੰਘ ਜੀ ਆਪਣੇ ਸਾਥੀ ਜੈਮਲ ਸਿੰਘ ਨਾਲ ਸਵੇਰੇ ਦੋ ਵਜੇ ਇਸ਼ਨਾਨ ਕਰਕੇ ਕੀਰਤਨ ਸੁਣਨ ਲਈ ਅਪੜਦੇ ਰਹੇ। ਇਸੇ ਤਰ੍ਹਾਂ ਸ਼ਾਮ ਨੂੰ ਭੀ ਕੀਰਤਨ ਸੁਣਨ ਦਾ ਪ੍ਰੋਗਰਾਮ ਜਾਰੀ ਰਿਹਾ।

ਮਈ ਸੰਨ 1915 ਵਿਚ ਬੀ. ਏ. ਪਾਸ ਕੀਤੀ। ਯੂਨੀਵਰਸਟੀ ਵਿਚੋਂ ਤੇਰਵੇਂ ਨੰਬਰ ਤੇ ਆਏ। ਆਪਣੇ ਕਾਲਜ ਵਿਚੋਂ ਸੰਸਕ੍ਰਿਤ ਵਿਚੋਂ ਅਵੱਲ ਰਹੇ ਤੇ ਯੂਨੀਵਰਸਟੀ ਵਲੋਂ ਆਪ ਨੂੰ ਇਕ ਚਾਂਦੀ ਦਾ ਮੈਡਲ ਮਿਲਿਆ।

<u>ਫਿਰ ਨੌਕਰੀ</u> :—ਬੀ. ਏ. ਕਰਨ ਪਿਛੋਂ ਖਾਲਸਾ ਹਾਈ ਸਕੂਲ ਫਰੂਕਾ, ਜੋ ਰਾਗੀ ਭਾਈ ਹੀਰਾ ਸਿੰਘ ਜੀ ਨੇ ਆਪਣੇ ਉਦਮ ਨਾਲ ਚਲਾਇਆ ਹੋਇਆ ਸੀ, ਵਿਚ 75 ਰੁਪਏ ਮਹੀਨਾ ਤਨਖਾਹ ਤੇ ਥਰਡ ਮਾਸਟਰ ਲਗ ਗਏ। ਬੋਰਡਿੰਗ ਹਾਊਸ ਦੇ ਸੁਪ੍ਰਿੰਟੈਂਡੈਂਟ ਭੀ ਬਣੇ; ਪਹਿਲਾਂ 12 ਰੁਪਏ ਫਿਰ 20 ਰੁਪਏ ਅਲਾਊਂਸ ਮਿਲਿਆ। ਸਕੂਲ ਦੀ ਹਾਕੀ ਦੀ ਟੀਮ ਭੀ ਆਪ ਦੇ ਸਪੁਰਦ ਹੋਈ। ਰੱਸੇ ਦੀ ਟੀਮ ਵੀ ਆਪ ਨੇ ਤਿਆਰ ਕੀਤੀ ਜਿਸ ਨੇ ਕਈ ਇਨਾਮ ਜਿਤੇ। ਇਸੇ ਸਕੂਲ ਵਿਚ 'ਮਾਸਟਰ ਤਾਰਾ ਸਿੰਘ ਜੀ' ਨਾਲ ਆਪ ਦਾ ਮੇਲ ਹੋਇਆ। 7 ਸਤੰਬਰ 1915 ਨੂੰ ਆਪ ਦੇ ਘਰ ਦੂਸਰੇ ਬੱਚੇ ਨੇ ਜਨਮ

ਲਿਆ, ਜਿਸ ਦਾ ਨਾਮ ਪ੍ਰਤਾਪ ਸਿੰਘ ਰਖਿਆ ।

ਉਹਨੀਂ ਦਿਨੀਂ ਗੁਜਰਾਂਵਾਲੇ ਵਿਖੇ 'ਗੁਰੂ ਨਾਨਕ ਖਾਲਸਾ ਕਾਲਜ' 5 ਮਈ 1916 ਨੂੰ ਅਰੰਭ ਹੋਣਾ ਸੀ । ਉਥੇ ਸੰਸਕ੍ਰਿਤ ਦੇ ਪ੍ਰੋਫੈਸਰ ਦੀ ਲੋੜ ਸੀ । ਆਪ ਨੇ ਦਰਖਾਸਤ ਭੇਜੀ । ਆਪ ਨੂੰ ਸੰਸਕ੍ਰਿਤ ਤੇ ਗੁਰਬਾਣੀ ਪੜ੍ਹਾਉਣ ਲਈ ਰੱਖ ਲਿਆ ਗਿਆ । ਕਾਲਜ ਵਾਲਿਆਂ ਨੇ ਆਪ ਨੂੰ 70 ਰੁਪਏ ਮਹੀਨਾ ਤਨਖਾਹ ਦਿਤੀ, ਜੋ ਆਪ ਨੇ ਆਪਣੇ ਸ਼ੌਂਕ ਨੂੰ ਮੁਖ ਰਖਦੇ ਹੋਏ ਪ੍ਰਵਾਨ ਕਰ ਲਈ ।

ਸੰਨ 1917 ਵਿਚ ਆਪ ਦੀ ਮਾਤਾ ਜੀ ਅਕਾਲ ਚਲਾਣਾ ਕਰ ਗਏ । ਅਗਲੇ ਸਾਲ 10 ਅਪਰੈਲ 1918 ਨੂੰ ਤੀਜੇ ਲੜਕੇ ਦਾ ਜਨਮ ਹੋਇਆ ਜਿਸ ਦਾ ਨਾਮ ਹਰਦਿਆਲ ਸਿੰਘ ਰਖਿਆ ਗਿਆ ।

**ਗੁਰਬਾਣੀ ਵਿਆਕਰਣ ਦਾ ਅਰੰਭ :**—ਫਰਵਰੀ 1920 ਵਿਚ 'ਸਰਦਾਰ ਜੋਧ ਸਿੰਘ' ਕਾਲਜ ਦੇ ਪ੍ਰਿੰਸੀਪਲ ਬਣੇ, ਜਿਹਨਾਂ ਨੇ ਗੁਰਬਾਣੀ ਦੀ ਹੋਰ ਡੂੰਘੀ ਖੋਜ ਲਈ ਪ੍ਰੇਰਨਾ ਦਿਤੀ ਤੇ ਤਨਖਾਹ ਵੀ ਵਧਾ ਕੇ 120–8–200 ਦਾ ਗਰੇਡ ਕਰ ਦਿਤਾ । ਆਪ ਨੇ ਗੁਰੂ ਗਰੰਥ ਸਾਹਿਬ ਜੀ ਦੀਆਂ ਸੈਂਚੀਆਂ ਮੰਗਾ ਲਈਆਂ ਤੇ ਹੋਰ ਮਿਹਨਤ ਕਰਨੀ ਅਰੰਭ ਕਰ ਦਿਤੀ ।

ਦਸੰਬਰ 1920 ਨੂੰ ਗੁਰੂ ਤੇਗ ਬਹਾਦਰ ਸਾਹਿਬ ਦੇ ਸ਼ਹੀਦੀ ਗੁਰਪੁਰਬ ਸਮੇਂ ਖਾਲਸਾ ਹਾਈ ਸਕੂਲ ਗੁਜਰਾਂਵਾਲੇ ਦੇ ਗੁਰਦੁਆਰੇ ਵਿਚ ਹਰ ਸਾਲ ਦੀ ਤਰ੍ਹਾਂ ਅਖੰਡ ਪਾਠ ਰਖਿਆ ਗਿਆ । ਜਦੋਂ ਆਪ ਜੀ ਦੀ **ਡਿਊਟੀ ਪਾਠ ਕਰਨ ਦੀ ਆਈ** ਤਾਂ ਆਪ ਜੀ ਇਹ ਵੇਖ ਕੇ ਹੈਰਾਨ ਰਹਿ ਗਏ ਕਿ ਇਕੋ ਤੁਕ ਵਿਚ ਇਕੋ ਹੀ ਸ਼ਬਦ ਮੁਕਤੇ ਨਾਲ, ਔਂਕੜ ਨਾਲ, ਤੇ ਸਿਹਾਰੀ ਨਾਲ, ਵਖ ਵਖ ਰੂਪਾਂ ਵਿਚ ਆ ਰਹੇ ਹਨ । ਆਪ ਦੀ ਸੁਰਤ ਇਸ ਨਵੀਂ ਸੋਚ ਵਿਚ ਡੁਬ ਗਈ । ਪਾਠ ਦੀ ਵਾਰੀ ਮੁਕਾ ਕੇ ਗੁਰੂ ਗਰੰਥ ਸਾਹਿਬ ਦੀ ਸੈਂਚੀ ਲੈ ਕੇ ਬਹਿ ਗਏ । ਗੁਰਬਾਣੀ ਵਿਆਕਰਣ ਦੀ ਦਾਤ ਦਾ ਮੁਢ ਬੱਝ ਗਿਆ । ਆਪ ਦੀ ਲਗਨ ਤੇ ਮਿਹਨਤ ਵੇਖ ਕੇ ਪ੍ਰਿੰਸੀਪਲ ਜੋਧ ਸਿੰਘ ਜੀ ਨੇ ਟਾਲਸਟਾਇ ਦੇ ਲੇਖਾਂ ਦੀ ਇਕ ਕਿਤਾਬ ਆਪ ਨੂੰ ਦਿਤੀ ਜਿਸ ਵਿਚੋਂ Religion & Morality ਦਾ ਗੁਰਮਤਿ ਅਨੁਸਾਰ ਆਪ ਨੇ ਉਲਥਾ ਕੀਤਾ । ਜਿਸ ਦਾ ਸਿਰਲੇਖ ਆਪ ਨੇ 'ਧਰਮ ਤੇ ਸਦਾਚਾਰ' ਰਖਿਆ । ਇਸ ਲੇਖ ਨੂੰ ਪੜ੍ਹ ਕੇ ਪ੍ਰਿੰਸੀਪਲ ਜੋਧ ਸਿੰਘ ਬਹੁਤ ਪ੍ਰਭਾਵਤ ਹੋਏ ਤੇ ਕਹਿਣ ਲਗੇ, **"ਜੇ ਤੂੰ ਇਸੇ ਰਾਹ ਪਿਆ ਰਿਹਾ ਤਾਂ ਕਿਸੇ ਦਿਨ ਗੁਰਮਤਿ ਦਾ ਚੰਗਾ ਲਿਖਾਰੀ ਬਣ ਜਾਏਂਗਾ ।"**

**ਨਨਕਾਣਾ ਸਾਹਿਬ ਦਾ ਸਾਕਾ :**—20 ਫਰਵਰੀ 1921 ਨੂੰ ਨਨਕਾਣਾ ਸਾਹਿਬ ਦਾ ਸਾਕਾ ਵਰਤ ਗਿਆ । ਆਪ 21 ਫਰਵਰੀ ਨੂੰ ਇਸ ਸਾਕੇ ਨੂੰ ਵੇਖਣ ਲਈ ਨਨਕਾਣਾ ਸਾਹਿਬ ਗਏ । ਲਾਸ਼ਾਂ ਦੇ ਢੇਰ ਲਗੇ ਹੋਏ ਸਨ । ਸਭ ਪਾਸੇ ਬਦਬੂ ਹੀ ਬਦਬੂ ਸੀ । ਮਣਾਂ ਮੂੰਹੀਂ ਲਕੜਾਂ ਦੇ ਕੋਲ, ਮਿਟੀ ਦੇ ਤੇਲ ਦੇ ਕਈ ਖਾਲੀ ਪੀਪੇ ਪਏ ਸਨ । ਇਹ ਕਤਲ ਮਾਰ ਵੇਖ ਕੇ ਆਪ ਦੀਆ ਭੁਬਾਂ ਨਿਕਲ ਗਈਆਂ । ਰੋਣ ਠਲਿਆ ਨਾ ਜਾਵੇ । ਫਿਰ ਆਪ ਗੁਰਦੁਆਰੇ ਅੰਦਰ ਗਏ । ਭਾਈ ਹੀਰਾ ਸਿੰਘ ਜੀ ਰਾਗੀ ਸ੍ਰੀ ਗੁਰੂ ਗਰੰਥ ਸਾਹਿਬ ਦੀ ਤਾਬਿਆ ਬੈਠੇ ਸਨ ।

ਆਪ ਨੂੰ ਵੇਖ ਕੇ ਕਹਿਣ ਲਗੇ, "ਭਾਈ ਸਾਹਿਬ ਸਿੰਘ ! ਵੇਖੋ ! ਸਤਿਗੁਰੂ ਜੀ ਦੀ ਛਾਤੀ ਵਿਚ ਗੋਲੀਆਂ ਵਜੀਆਂ ਪਈਆਂ ਹਨ ।" ਇਹ ਆਖ ਕੇ ਉਹ ਜ਼ਾਰ ਜ਼ਾਰ ਰੋ ਪਏ । ਚੜ੍ਹਦੇ ਪਾਸੇ ਦੇ ਫਾਟਕ ਵਾਲੇ ਰਸਤੇ ਵਲੋਂ ਕਈ ਬੰਦਿਆਂ ਦੇ ਸਰੀਰ ਕੀਮਾ ਕੀਮਾ ਕੀਤੇ ਪਏ ਸਨ । ਸਾਰੀ ਪਰਕਰਮਾਂ ਵਿਚ ਲਹੂ ਭਰੇ ਕੇਸ ਧਰਤੀ ਉਤੇ ਜੁੜੇ ਪਏ ਸਨ । ਗੁਰਦੁਆਰੇ ਦੀਆਂ ਪ੍ਰਕਰਮਾਂ ਤੋਂ ਬਾਹਰ ਵਾਲੇ ਪਾਸੇ ਕੋਠੜੀਆਂ ਬਣੀਆਂ ਹੋਈਆਂ ਸਨ ਜਿਨ੍ਹਾਂ ਵਿਚ ਅਜੇ ਵੀ ਤੇਲ ਦੇ ਭਰੇ ਕਈ ਪੀਪੇ ਆਪ ਨੇ ਵੇਖੇ । ਹਰ ਪਾਸੇ ਮੌਤ ਹੀ ਮੌਤ ਵੇਖ ਕੇ ਆਪ ਦਾ ਮਨ ਬਹਿ ਗਿਆ । ਉਦਾਸੀ ਤੇ ਗਮ ਦੀ ਹਾਲਤ ਵਿਚ ਆਪ ਗਡੀ ਚੜ੍ਹ ਕੇ ਵਾਪਸ ਆ ਗਏ ।

<u>ਪਤਨੀ ਦਾ ਅੰਮ੍ਰਿਤ ਛਕਣਾ</u> :—ਸੰਨ 1920 ਦੇ ਅਖੀਰਲੇ ਮਹੀਨਿਆਂ ਵਿਚ ਕਾਲਜ ਦੇ ਪ੍ਰਬੰਧਕਾਂ ਨੇ ਸਾਲਾਨਾ ਦੀਵਾਨ ਕੀਤਾ ਤੇ ਅੰਮ੍ਰਿਤ ਪ੍ਰਚਾਰ ਦਾ ਪ੍ਰਬੰਧ ਵੀ ਕੀਤਾ । ਜਿਸ ਵਿਚ ਆਪ ਦੀ ਪਤਨੀ ਦੁਰਗਾ ਦੇਈ ਨੇ ਵੀ ਅੰਮ੍ਰਿਤ ਛਕਿਆ ਤੇ 'ਆਗਿਆ ਕੌਰ' ਬਣ ਗਈ । 23 ਮਈ ਸੰਨ 1921 ਨੂੰ ਆਪ ਦੇ ਘਰ ਲੜਕੀ ਨੇ ਜਨਮ ਲਿਆ ਜਿਸ ਦਾ ਨਾਮ ਨਰਿੰਦਰ ਕੌਰ ਰਖਿਆ ਗਿਆ (ਜੋ ਹੁਣ ਪ੍ਰੋਫੈਸਰ ਪ੍ਰੀਤਮ ਸਿੰਘ ਜੀ, ਮੁਖੀ ਗੁਰੂ ਨਾਨਕ ਅਧਿਐਨ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਟੀ ਦੀ ਧਰਮ ਪਤਨੀ ਹਨ।)

<u>ਸ਼੍ਰੋਮਣੀ ਕਮੇਟੀ ਵਿਚ ਮੀਤ ਸਕੱਤਰ</u> :—ਜੂਨ 1921 ਵਿਚ ਗੁਜਰਾਂਵਾਲੇ ਕਾਲਜ ਦਾ ਸੰਬੰਧ, ਪੰਜਾਬ ਯੂਨੀਵਰਸਟੀ ਨਾਲੋਂ ਤੋੜ ਲਿਆ ਗਿਆ ਤੇ ਅਗਾਂਹ ਦਾਖਲਾ ਨਾਹ ਹੋਇਆ । ਗੁਜਰਾਂਵਾਲੇ ਤੋਂ ਅੰਨ-ਜਲ ਮੁਕਦਾ ਸਮਝ ਕੇ ਆਪ 20 ਜੁਲਾਈ ਸੰਨ 1921 ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਦੇ ਦਫਤਰ ਵਿਚ ਮੀਤ ਸਕੱਤਰ ਆ ਬਣੇ । ਮਾਸਟਰ ਤਾਰਾ ਸਿੰਘ ਜੀ ਤਦੋਂ ਸਕੱਤਰ ਸਨ । ਆਪ ਦੀ ਮੀਤ ਸਕੱਤਰੀ ਦੇ ਸਮੇਂ ਹੀ ਸ੍ਰੀ ਦਰਬਾਰ ਸਾਹਿਬ ਦੀਆਂ 'ਚਾਬੀਆਂ ਦਾ ਮੋਰਚਾ' ਲਗਾ । ਜਿਸ ਵਿਚ ਆਪ ਨੇ ਡਟ ਕੇ ਸੇਵਾ ਕੀਤੀ । ਫਿਰ 'ਕਿਰਪਾਨ ਦਾ ਮੋਰਚਾ' ਲਗਾ, ਜਿਸ ਵਿਚ ਸਿੰਘਾਂ ਨੂੰ ਸਫਲਤਾ ਹੋਈ, ਤੇ ਐਲਾਨ ਹੋ ਗਿਆ ਕਿ ਹਰੇਕ ਸਿੱਖ ਕਿਸੇ ਭੀ ਅਕਾਰ ਦੀ ਕਿਸੇ ਭੀ ਤਰ੍ਹਾਂ ਦੀ ਕਿਰਪਾਨ ਰਖ ਸਕਦਾ ਹੈ, ਕੋਈ ਮਨਾਹੀ ਨਹੀਂ ।

ਫਿਰ 'ਗੁਰੂ ਦੇ ਬਾਗ' ਦਾ ਮੋਰਚਾ ਲਗਾ । 26 ਅਗਸਤ 1922 ਨੂੰ ਬਾਕੀ ਅਹੁਦੇਦਾਰਾਂ ਦੇ ਨਾਲ ਆਪ ਜੀ ਨੂੰ ਵੀ ਗਰਿਫਤਾਰ ਕਰ ਲਿਆ ਗਿਆ । ਆਪ ਨੇ ਗੁਰਬਾਣੀ ਦੀਆਂ ਸੈਚੀਆਂ ਘਰੋਂ ਮੰਗਾਂ ਲਈਆਂ ਤੇ ਗੁਰਬਾਣੀ ਵਿਆ-ਕਰਣ ਦੀ ਖੋਜ ਲਈ, ਜੇਲ੍ਹ ਵਿਚ ਹੀ ਬੇਫਿਕਰੀ ਨਾਲ ਡੱਟ ਗਏ । ਅਖੀਰ ਮੋਰਚਾ ਸਰ ਹੋਇਆ ਤੇ ਅੰਗਰੇਜ਼ੀ ਸਰਕਾਰ ਨੂੰ ਠਿੱਠ ਹੋਣਾ ਪਿਆ । 23 ਦਸੰਬਰ 1922 ਨੂੰ ਆਪ ਦੇ ਘਰ ਪੰਜਵਾਂ ਬੱਚਾ ਅਮਰੀਕ ਸਿੰਘ ਪੈਦਾ ਹੋਇਆ ।

ਗੁਰੂ ਦੇ ਬਾਗ ਦੇ ਮੋਰਚੇ ਤੋਂ ਬਾਅਦ ਜੈਤੋ ਦਾ ਮੋਰਚਾ' ਲਗ ਗਿਆ । 9 ਸਤੰਬਰ 1923 ਨੂੰ ਪੰਜਾਬ ਦੇ ਸਭ ਸ਼ਹਿਰਾਂ ਵਿਚ ਜਲੂਸ ਕਢਾਏ ਗਏ ।

ਸਰਕਾਰ ਨੇ 11 ਅਤੇ 12 ਅਕਤੂਬਰ ਦੀ ਅੱਧੀ ਰਾਤ ਤੋਂ ਪਿਛੋਂ ਘਰ ਘਰ ਸੁਤੇ ਕਮੇਟੀ ਦੇ ਕਈ ਮੈਂਬਰਾਂ ਨੂੰ ਗ੍ਰਿਫਤਾਰ ਕਰ ਲਿਆ, ਜਿਹਨਾਂ ਵਿਚ ਆਪ ਵੀ ਸਨ। ਫਿਰ ਆਪ ਨੂੰ ਮੌਕਾ ਮਿਲ ਗਿਆ ਕਿ ਜੇਲ੍ਹ ਵਿਚ ਗੁਰਬਾਣੀ ਵਿਆਕਰਣ ਦਾ ਕੰਮ ਪੂਰਾ ਕਰ ਸਕਣ। ਫਰਵਰੀ ਸੰਨ 1924 ਵਿਚ ਆਪ ਨੂੰ ਫੇਰ ਖੂਨੀ ਬਵਾਸੀਰ ਦੀ ਤਕਲੀਫ ਹੋ ਗਈ। ਅੰਗਰੇਜ਼ ਸਰਕਾਰ ਨੇ ਸਾਰੇ ਮੁਖੀਆਂ ਨੂੰ ਲਾਹੌਰ ਦੇ ਕਿਲ੍ਹੇ ਵਿਚ ਤਬਦੀਲ ਕਰ ਦਿਤਾ। ਉਸ ਦਿਨ ਸੰਨ 1924 ਦੇ ਮਾਰਚ ਦੀ ਤਿੰਨ ਤਾਰੀਕ ਸੀ। ਉਥੇ ਕਿਲ੍ਹੇ ਵਿਚ ਰਸੇ ਦੀ ਖੇਡ ਖੇਡਦਿਆਂ ਆਪ ਰੋੜਾਂ ਵਾਲੀ ਜ਼ਮੀਨ ਤੇ ਡਿਗ ਪਏ। ਤਲੀਆਂ ਛਿਲੀਆਂ ਗਈਆਂ ਤੇ ਲਹੂ ਚਲ ਪਿਆ। ਖੂਨੀ ਬਵਾਸੀਰ ਅਗੇ ਹੀ ਸੀ। ਪੀੜ ਨਾਲ ਆਪ ਬੇਹੋਸ਼ ਹੋ ਗਏ। ਡਾਕਟਰ ਨੇ ਰਿਪੋਟ ਕਰ ਦਿਤੀ ਕਿ ਆਪ ਨੂੰ ਰਿਹਾ ਕਰ ਦਿਤਾ ਜਾਏ। ਮੈਜਿਸਟਰੇਟ ਨੇ ਜ਼ਮਾਨਤ ਤੇ ਰਿਹਾ ਕਰ ਦਿਤਾ। ਪਰ ਮਹੀਨਾ ਹੀ ਬੀਤਿਆ ਸੀ ਕਿ ਪੁਲਸ ਦੀ ਰਿਪੋਟ ਤੇ ਫੇਰ ਜੇਲ੍ਹ ਵਿਚ ਸੱਦ ਲਿਆ ਗਿਆ। ਡਾਕਟਰ ਨੇ ਫਿਰ ਕਮਜ਼ੋਰ ਹਾਲਤ ਵੇਖ ਕੇ ਉਹੀ ਰਿਪੋਟ ਲਿਖੀ, ਜਿਸ ਤੇ ਉਨ੍ਹਾਂ ਨੂੰ ਜ਼ਮਾਨਤ ਤੇ ਜੇਲ੍ਹ ਵਿਚੋਂ ਬਾਹਰ ਕਢਿਆ ਗਿਆ। ਬਾਹਰ ਆਕੇ ਫਿਰ ਗੁਰਬਾਣੀ ਦੀ ਖੋਜ ਵਿਚ ਰੁਝ ਗਏ। ਗੁਰੂ ਗਰੰਥ ਸਾਹਿਬ ਜੀ ਦੀਆਂ 22 ਵਾਰਾਂ ਵਿਚੋਂ 8 ਵਾਰਾਂ ਗੁਰੂ ਰਾਮਦਾਸ ਜੀ ਦੀਆਂ ਹਨ। ਜਿਹਨਾਂ ਵਿਚੋਂ 6 ਵਾਰਾਂ ਦਾ ਆਪ ਨੇ ਗੁਰਬਾਣੀ ਵਿਆਕਰਣ ਅਨੁਸਾਰ ਟੀਕਾ ਲਿਖ ਲਿਆ। ਫਿਰ ਭਾਈ ਗੁਰਦਾਸ ਜੀ ਦੇ ਕਬਿਤਾਂ ਬਾਰੇ ਖੋਜ ਅਰੰਭ ਕੀਤੀ। ਸਾਰੇ ਕਬਿਤਾਂ ਦਾ ਲੜੀ ਵਾਰ ਭਾਵ ਲਿਖਿਆ। ਫੇਰ ਮੁਢ ਤੋਂ ਅਰਥ ਲਿਖਣੇ ਸ਼ੁਰੂ ਕੀਤੇ, ਅੱਧੇ ਕੁ ਲਿਖੇ ਤੇ ਥਕ ਜਾਣ ਤੇ ਕੰਮ ਬੰਦ ਕਰ ਦਿਤਾ। 8 ਘੰਟੇ ਹਰ ਰੋਜ਼ ਇਹੀ ਕੰਮ ਕਰਦੇ ਰਹੇ।

ਉਧਰ ਜੈਤੋ ਦਾ ਮੋਰਚਾ ਵੀ ਸਿੰਘਾਂ ਨੇ ਜਿਤਿਆ। 9 ਜੁਲਾਈ 1925 ਨੂੰ ਗੁਰਦੁਆਰਾ ਐਕਟ ਪਾਸ ਹੋ ਗਿਆ।

**ਫਿਰ ਗੁਜਰਾਂਵਾਲੇ ਕਾਲਜ ਵਿਚ** : 1 ਨਵੰਬਰ 1926 ਨੂੰ ਆਪ ਦੇ ਘਰ ਇਕ ਬੱਚਾ ਪੈਦਾ ਹੋਇਆ, ਜਿਸ ਦਾ ਨਾਮ ਕੁਲਵੰਤ ਸਿੰਘ ਰਖਿਆ ਗਿਆ। ਦਫਤਰ ਦਾ ਕੰਮ ਆਪ ਨੂੰ ਪਸੰਦ ਨਹੀਂ ਸੀ। ਗੁਰੂ ਨਾਨਕ ਖਾਲਸਾ ਕਾਲਜ ਗੁਜਰਾਂਵਾਲਾ ਚਲ ਪਿਆ ਹੋਇਆ ਸੀ। ਸੰਨ 1926 ਵਿਚ **ਬਾਵਾ ਹਰਕ੍ਰਿਸ਼ਨ ਸਿੰਘ ਜੀ** ਉਸ ਦੇ ਪ੍ਰਿੰਸੀਪਲ ਬਣੇ ਸਨ। 13 ਸਤੰਬਰ 1927 ਨੂੰ ਆਪ ਨੇ ਸ਼੍ਰੋਮਣੀ ਕਮੇਟੀ ਦੀ ਮੁਲਾਜ਼ਮਤ ਛਡ ਦਿਤੀ ਤੇ ਕਾਲਜ ਵਿਚ ਸੰਸਕ੍ਰਿਤ, ਗੁਰਬਾਣੀ, ਪੰਜਾਬੀ ਤੇ ਹਿੰਦੀ ਦੇ ਪ੍ਰੋਫੈਸਰ ਲਗ ਗਏ। ਕਮੇਟੀ ਵਿਚ ਆਪ ਦੀ ਤਨਖਾਹ 250 ਰੁਪਏ ਸੀ, ਪਰ ਕਾਲਜ ਵਿਚ ਆਪ ਨੂੰ 150 ਰੁਪਏ ਮਹੀਨਾ ਮਿਲਿਆ, ਪਰ ਆਪ ਨੇ ਪਸੰਦ ਵਾਲੀ ਥਾਂ ਹੋਣ ਕਰਕੇ ਪਰਵਾਨ ਕਰ ਲਿਆ।

ਖਾਲਸਾ ਯਤੀਮਖਾਨੇ ਦੇ ਗੁਰਦੁਆਰੇ ਦੀ ਉਤਲੀ ਛੱਤ ਉਤੇ ਹਰ ਰੋਜ਼ ਲੌਢੇ ਪਹਿਰ 3 ਵਜੇ ਤੋਂ ਸਾਢੇ 4 ਵਜੇ ਤਕ ਰੋਜ਼ਾਨਾ ਸਤਸੰਗ ਲਗਦਾ ਸੀ ਜਿਸ ਵਿਚ ਆਪ ਜੀ ਦੇ ਨਾਲ ਬਾਬਾ ਤੇਜਾ ਸਿੰਘ ਜੀ ਰੀਟਾਇਰਡ ਏ. ਟੀ. ਐਸ., ਹੈਡਮਾਸਟਰ ਛਹਿਬਰ ਸਿੰਘ ਜੀ, ਭਾਈ ਹਿੰਮਤ ਸਿੰਘ ਜੀ ਅਧਿਆਪਕ ਯਤੀਮਖਾਨਾ ਪ੍ਰੋਫੈਸਰ ਨਰਾਇਣ ਸਿੰਘ ਜੀ ਐਮ.ਏ., ਪ੍ਰੋਫੈਸਰ ਸ਼ੇਰ ਸਿੰਘ ਜੀ ਐਮ. ਐਸ. ਸੀ;

ਪ੍ਰੋਫੈਸਰ ਸੁੰਦਰ ਸਿੰਘ ਜੀ ਐਮ.ਐਸ.ਸੀ., ਡਾਕਟਰ ਰਣ ਸਿੰਘ ਜੀ ਸਪੁਤਰ ਬਾਬੂ ਤੇਜਾ ਸਿੰਘ ਜੀ ਭਸੌੜ ਤੇ ਭਾਈ ਨੰਦ ਸਿੰਘ ਜੀ ਦੁਕਾਨਦਾਰ ਸਨ । ਇਸ ਸਤਸੰਗ ਵਿਚ ਸੰਨ 1927 ਤੋਂ ਗੁਰੂ ਗਰੰਥ ਸਾਹਿਬ ਜੀ ਦੇ ਅਰਥ ਗੁਰਬਾਣੀ ਵਿਆਕਰਣ ਅਨੁਸਾਰ ਅਰੰਭ ਕਰਕੇ 1928 ਵਿਚ ਪੂਰੇ ਕੀਤੇ ਗਏ । ਫੇਰ ਮੁੜ੍ਹ ਸ਼ੁਰੂ ਕਰ ਦਿਤੇ ਗਏ ।

ਇਹਨਾਂ ਦਿਨਾਂ ਵਿਚ ਪ੍ਰਿੰਸੀਪਲ ਜੋਧ ਸਿੰਘ ਜੀ ਖਾਲਸਾ ਕਾਲਜ ਅੰਮ੍ਰਿਤਸਰ ਪਹੁੰਚ ਚੁਕੇ ਸਨ । ਉਹਨਾਂ ਨੇ ਪ੍ਰਧਾਨ ਸਾਹਿਬ ਨੂੰ ਪੰਜਾਬੀ ਪੜ੍ਹਾਉਣ ਲਈ, ਆਪ ਜੀ ਦਾ ਨਾਮ ਤਜਵੀਜ਼ ਕੀਤਾ । ਮਈ 1929 ਵਿਚ ਖਾਲਸਾ ਕਾਲਜ ਦੇ ਪ੍ਰਿੰਸੀਪਲ ਸਰਦਾਰ ਬਿਸ਼ਨ ਸਿੰਘ ਜੀ ਦੀ ਚਿੱਠੀ ਆਪ ਨੂੰ ਇਸ ਸੰਬੰਧ ਵਿਚ ਮਿਲੀ ਕਿ ਆ ਕੇ ਮਿਲੋ । ਆਪ ਨੇ ਗੁਜਰਾਂਵਾਲੇ ਕਾਲਜ ਦੇ ਪ੍ਰਿੰਸੀਪਲ ਬਾਵਾ ਹਰਕਿਸ਼ਨ ਸਿੰਘ ਜੀ ਨਾਲ ਗੱਲ ਕੀਤੀ । ਕਾਲਜ ਕਮੇਟੀ ਨੇ ਆਪ ਨੂੰ ਜੂਨ 1929 ਵਿਚ ਕਾਲਜ ਦੇ ਕੰਮ ਤੋਂ ਵਿਹਲਾ ਕਰ ਦਿਤਾ । ਉਧਰੋਂ ਖਾਲਸਾ ਕਾਲਜ ਤੋਂ ਚਿੱਠੀ ਆ ਗਈ ਕਿ ਆਪ ਜੀ ਨੂੰ ਖਾਲਸਾ ਕਾਲਜ ਵਿਚ ਨਹੀਂ ਰਖਿਆ ਜਾ ਸਕਦਾ ।

**ਖਾਲਸਾ ਕਾਲਜ ਅੰਮ੍ਰਿਤਸਰ ਵਿਚ** : ਰੁਜ਼ਗਾਰ ਦਾ ਤੌਖਲਾ ਫਿਰ ਬਣ ਗਇਆ । ਆਪ ਨੇ ਅੰਮ੍ਰਿਤਸਰ ਜਾ ਕੇ ਮਾਸਕ ਪੱਤਰ **'ਜੀਵਨ'** ਜਾਰੀ ਕਰਨ ਦਾ ਫੈਸਲਾ ਕੀਤਾ । ਜੁਲਾਈ 1929 ਵਿਚ ਆਪ ਨੇ ਪੱਤਰ ਵਿਚ ਭਟਾਂ ਦੇ ਸਵੱਈਆਂ ਦਾ ਟੀਕਾ ਲਿਖਣਾ ਸ਼ੁਰੂ ਕੀਤਾ, ਜੋ ਤਿੰਨ ਮਹੀਨਿਆਂ ਵਿਚ ਮੁਕੰਮਲ ਕਰ ਲਿਆ । 1929 ਦੇ ਅਕਤੂਬਰ ਮਹੀਨੇ ਆਪ ਦਰਬਾਰ ਸਾਹਿਬ ਦੇ ਦਰਸ਼ਨ ਕਰਨ ਗਏ । ਉਥੇ ਸਰਦਾਰ ਭਗਵਾਨ ਸਿੰਘ ਜੀ ਪੁਰਾਣੇ ਮਿਤਰ ਮਿਲ ਪਏ, ਜੋ ਸਕੱਤਰ ਸ਼੍ਰੋਮਣੀ ਕਮੇਟੀ ਸਰਦਾਰ ਸੋਹਣ ਸਿੰਘ ਜੀ ਖਡੂਰ ਸਾਹਿਬ ਨਿਵਾਸੀ ਨੂੰ ਬੁਲਾ ਲਿਆਏ । ਉਹਨਾਂ ਆਪ ਨੂੰ ਉਸੇ ਵੇਲੇ ਸ਼੍ਰੋਮਣੀ ਕਮੇਟੀ ਵਿਚ 150 ਰੁਪਏ ਮਹੀਨੇ ਤੇ ਦਫਤਰ ਦਾ ਸੁਪ੍ਰਿਨਟੈਂਡੈਂਟ ਬਣਾ ਲਿਆ । ਆਪ ਰਾਤ ਨੂੰ ਵੀ ਦਫਤਰ ਵਿਚ ਮੰਜੀ ਡਾਹ ਕੇ ਗੁਜ਼ਾਰਾ ਕਰਨ ਲਗੇ । ਖਾਲਸਾ ਕਾਲਜ ਅੰਮ੍ਰਿਤਸਰ ਆਪ ਪ੍ਰੋਫੈਸਤ ਨਿਰੰਜਨ ਸਿੰਘ ਨੂੰ ਮਿਲਣ ਗਏ, ਜਿਹਨਾਂ ਆਪ ਜੀ ਨੂੰ ਸਰਦਾਰ ਸੁੰਦਰ ਸਿੰਘ ਜੀ ਮਜੀਠੀਆ, ਜੋ ਕਾਲਜ ਦੇ ਪ੍ਰਧਾਨ ਸਨ, ਨਾਲ ਮਿਲਣ ਲਈ ਕਿਹਾ । ਆਪ ਉਨ੍ਹਾਂ ਨੂੰ ਜਾ ਮਿਲੇ ਅਤੇ ਆਪਣੇ ਨਾਲ ਖਾਲਸਾ ਕਾਲਜ ਵਿਚ ਨੌਕਰੀ ਮਿਲਣ ਮਗਰੋਂ ਵੀ, ਨੌਕਰੀ ਤੇ ਨਾ ਰੱਖਣ ਦੀ ਵਧੀਕੀ ਦੱਸੀ । ਉਹਨਾਂ ਦਸਿਆ ਕਿ ਮੋਰਚਿਆਂ ਵਿਚ, ਗ੍ਰਿਫਤਾਰ ਹੋਣ ਕਰਕੇ ਪੰਜਾਬ ਸਰਕਾਰ ਦੇ ਚੀਫ ਸਕੱਤਰ **'ਡੇਨਿੱਟ' ਸਾਹਿਬ** ਨੇ ਰੋਕ ਖੜੀ ਕਰ ਦਿਤੀ ਹੈ । ਕਾਲਜ ਸਰਕਾਰ ਪਾਸੋਂ ਪੰਜਾਹ ਹਜ਼ਾਰ ਰੁਪਏ ਸਲਾਨਾ ਗ੍ਰਾਂਟ ਲੈ ਰਿਹਾ ਹੈ । ਆਪ ਨੂੰ ਰਖਣ ਨਾਲ ਗ੍ਰਾਂਟ ਨੂੰ ਧੱਕਾ ਵਜਦਾ ਸੀ । ਆਪ ਨੇ ਮਜੀਠੀਆ ਸਰਦਾਰ ਨੂੰ ਕਿਹਾ ਕਿ "ਸਾਹਿਬ ਸਿੰਘ ਹੀ ਸਿਰਫ ਬਾਗੀ ਕਿਉਂ ਹੈ ਜਦੋਂ ਬਾਕੀ ਹੋਰ ਪ੍ਰੋਫੈਸਰ ਤੇ ਮੁਖੀ ਵੀ ਮੇਰੇ ਨਾਲ ਜੇਲ੍ਹਾਂ ਵਿਚ ਰਹੇ ਹਨ ।" 31 ਅਕਤੂਬਰ ਨੂੰ ਪ੍ਰਿੰਸੀਪਲ ਬਿਸ਼ਨ ਸਿੰਘ ਨੂੰ ਮਿਲੇ । ਸਾਰੀ ਗਲ ਦਸੀ । ਉਹਨਾਂ ਰਖਣ ਦਾ ਫੈਸਲਾ ਕਰ ਲਿਆ । 4 ਨਵੰਬਰ1929 ਨੂੰ ਕਮੇਟੀ ਦੀ ਨੌਕਰੀ ਛਡ ਕੇ ਖਾਲਸਾ ਕਾਲਜ ਅੰਮ੍ਰਿਤਸਰ ਵਿਚ ਆ ਗਏ ।

**ਸ਼੍ਰੋਮਣੀ ਕਮੇਟੀ ਵਲੋਂ ਇਨਾਮ** : ਸੰਨ 1931 ਵਿਚ ਜਪੁ ਜੀ ਸਟੀਕ ਗੁਰਬਾਣੀ ਵਿਆਕਰਣ ਦੀਆਂ ਲੀਹਾਂ ਤੇ ਲਿਖੀ। ਇਸ ਸਾਲ ਹੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਅਖਬਾਰਾਂ ਰਾਹੀਂ ਐਲਾਨ ਕੀਤਾ ਕਿ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਬਾਣੀ ਦਾ ਸਭ ਤੋਂ ਵਧੀਆ ਵਿਆਕਰਣ ਲਿਖਣ ਵਾਲੇ ਨੂੰ ਇਕ ਹਜ਼ਾਰ ਰੁਪਿਆ ਇਨਾਮ ਦਿਤਾ ਜਾਏਗਾ। ਕਮੇਟੀ ਨੇ ਇਸ ਕੰਮ ਲਈ ਇਕ ਸਾਲ ਦੀ ਮੁਹਲਤ ਦਿਤੀ। ਦਸੰਬਰ 1920 ਤੋਂ ਆਪ ਨੇ ਵਿਆਕਰਣ ਦਾ ਕੰਮ ਛੋਹਿਆ ਸੀ ਜੋ ਆਪ ਨੇ 1932 ਵਿਚ ਕਿਤਾਬੀ ਰੂਪ ਵਿਚ ਮੁਕੰਮਲ ਕਰ ਲਿਆ। ਸ਼੍ਰੋਮਣੀ ਕਮੇਟੀ ਨੇ ਆਪਣੇ ਐਲਾਨ ਅਨੁਸਾਰ 1000 ਰੁਪਏ ਦਾ ਇਨਾਮ, ਆਪ ਨੂੰ 13 ਸਤੰਬਰ 1939 ਨੂੰ ਅਕਾਲ ਤਖਤ ਸਾਹਿਬ ਦੀ ਹਜ਼ੂਰੀ ਵਿਚ ਦਿਤਾ।

1932 ਵਿਚ ਹੀ ਆਪ ਨੇ ਆਸਾ ਦੀ ਵਾਰ ਲਿਖੀ। ਇਸ ਸਾਲ ਹੀ ਆਪ ਦੇ ਭਰਾ ਸ: ਦੀਵਾਨ ਸਿੰਘ ਜੀ ਆਪ ਨੂੰ ਸਦੀਵੀ ਵਿਛੋੜਾ ਦੇ ਗਏ। ਭਰਾ ਦੀ ਮ੍ਰਿਤੂ ਦੇ ਕੁਝ ਮਹੀਨੇ ਬਾਅਦ ਹੀ 28 ਦਸੰਬਰ ਸੰਨ 1932 ਨੂੰ ਆਪ ਦੀ ਜੀਵਨ ਸਾਥਣ ਆਗਿਆ ਕੌਰ ਸਦਾ ਲਈ ਵਿਛੜ ਗਈ।

31 ਦਸੰਬਰ ਸੰਨ 1933 ਨੂੰ ਪ੍ਰਿੰਸੀਪਲ ਜੋਧ ਸਿੰਘ ਅਤੇ ਸਾਥੀਆਂ ਦੇ ਜ਼ੋਰ ਦੇਣ ਤੇ ਆਪ ਨੇ ਦੂਸਰੀ ਸ਼ਾਦੀ 'ਰਤਨ ਕੌਰ' ਨਾਲ ਕੀਤੀ ਜੋ ਪਹਿਲੋਂ ਵਿਧਵਾ ਸੀ। 11 ਅਕਤੂਬਰ 1934 ਨੂੰ ਰਤਨ ਕੌਰ ਦੇ ਘਰ ਲੜਕਾ ਜੰਮਿਆ ਜਿਸ ਦਾ ਨਾਮ ਦਲਜੀਤ ਸਿੰਘ ਰਖਿਆ (ਸ. ਦਲਜੀਤ ਸਿੰਘ ਅਜ ਕਲ੍ਹ ਅੰਮ੍ਰਿਤਸਰ ਵਿਖੇ ਹੀ ਅਖਾਂ ਦੇ ਵੱਡੇ ਡਾਕਟਰ ਹਨ।)

ਸੰਨ 1935 ਨੂੰ ਸਿੱਖ ਐਜੂਕੇਸ਼ਨਲ ਕਾਨਫਰੰਸ ਗੁਜਰਾਂਵਾਲੇ ਹੋਈ। ਜਿਸ ਵਿਚ ਆਪ ਨੇ ਡੇਢ ਘੰਟਾ ਗੁਰਬਾਣੀ ਵਿਆਕਰਣ ਉਤੇ ਖੋਜ ਭਰਪੂਰ ਲੈਕਚਰ ਦਿਤਾ, ਜਿਸ ਨੇ ਸ੍ਰੋਤਿਆਂ ਨੂੰ ਕੀਲ ਲਿਆ। ਇਸ ਸਮਾਗਮ ਤੋਂ ਬਾਅਦ ਆਪ ਨੇ 'ਸਦੁ' ਬਾਣੀ ਦਾ ਟੀਕਾ ਲਿਖਿਆ ਜੋ ਪ੍ਰਿੰਸੀਪਲ ਗੰਗਾ ਸਿੰਘ ਜੀ ਵਲੋਂ ਜਾਰੀ ਕੀਤੇ ਗਏ ਮਾਸਕ ਪੱਤਰ 'ਅੰਮ੍ਰਿਤ' ਵਿਚ ਛਪਿਆ। ਖਾਲਸਾ ਕਾਲਜ ਵਿਚ ਆਪ ਪੰਜਾਬੀ ਤੇ ਧਾਰਮਕ ਪੜ੍ਹਾ ਰਹੇ ਸਨ। ਵਿਦਿਆਰਥੀਆਂ ਨੇ ਆਪ ਨੂੰ ਗੁਰਬਾਣੀ ਦੇ ਨਾਲ ਸਿੱਖ ਇਤਿਹਾਸ ਨੂੰ ਸੋਧ ਕੇ ਲਿਖਣ ਲਈ ਪ੍ਰੇਰਣਾ ਕੀਤੀ। ਸੁਖਮਨੀ ਸਾਹਿਬ ਅਤੇ ਜਾਪ ਸਾਹਿਬ ਦਾ ਟੀਕਾ ਵੀ ਆਪ ਨੇ ਇਨ੍ਹੀਂ ਦਿਨੀਂ ਹੀ ਤਿਆਰ ਕੀਤਾ।

5 ਸਤੰਬਰ 1939 ਨੂੰ ਆਪ ਦੇ ਘਰ ਇਕ ਲੜਕੀ ਨੇ ਜਨਮ ਲਿਆ। ਜਿਸ ਦਾ ਨਾਮ ਭੁਪਿੰਦਰ ਕੌਰ ਰਖਿਆ (ਬੀਬੀ ਭੁਪਿੰਦਰ ਕੌਰ ਜੀ ਅਜ ਕਲ ਪਟਿਆਲੇ ਵਿਖੇ M. B. B. S. ਡਾਕਟਰ ਹਨ)।

ਇਸ ਉਪਰੰਤ 1940 ਤੋਂ 1947 ਦੇ ਦਰਮਿਆਨ ਆਪ ਜੀ ਦੇ ਰਚਿਤ ਟੀਕੇ—ਜਾਪ ਸਾਹਿਬ, ਸ਼ੇਖ ਫ਼ਰੀਦ ਜੀ ਦੇ ਸਲੋਕ, ਸਲੋਕ ਸ੍ਰੀ ਗੁਰੂ ਅੰਗਦ ਸਾਹਿਬ, ਦਸ ਵਾਰਾਂ, ਸਿਧ ਗੋਸਟਿ, ਸੱਤੇ ਬਲਵੰਡ ਦੀ ਵਾਰ, ਜੈਤਸਰੀ ਦੀ ਵਾਰ, ਸਲੋਕ ਕਬੀਰ ਸਾਹਿਬ ਛਪ ਗਏ। ਸੰਨ 1951 ਵਿਚ ਆਪ ਨੇ ਰੇਡੀਓ

ਪ੍ਰਸਾਰਨ ਲਈ 'ਸਿਮਰਨ ਦੇ ਮਜ਼ਮੂਨ' ਤੇ 13 ਲੇਖ ਲਿਖੇ ਜੋ ਹੁਣ **'ਸਿਮਰਨ ਦੀਆਂ ਬਰਕਤਾਂ ਤੇ ਹੋਰ ਲੇਖ'** ਨਾਮ ਹੇਠ ਪ੍ਰਕਾਸ਼ਤ ਹੋ ਚੁਕੇ ਹਨ ।

**ਸ਼ਹੀਦ ਸਿੱਖ ਮਿਸ਼ਨਰੀ ਕਾਲਜ ਵਿਚ** : 12 ਅਕਤੂਬਰ ਸੰਨ 1952 ਨੂੰ ਆਪ ਖਾਲਸਾ ਕਾਲਜ ਤੋਂ ਰੀਟਾਇਰ ਹੋਏ ਤਾਂ ਆਪ ਨੂੰ ਸ਼ਹੀਦ ਸਿਖ ਮਿਸ਼ਨਰੀ ਕਾਲਜ ਅੰਮ੍ਰਿਤਸਰ ਦਾ ਪ੍ਰਿੰਸੀਪਲ ਬਣਾ ਦਿਤਾ ਗਿਆ । 20 ਅਕਤੂਬਰ 1955 ਨੂੰ ਆਪ ਨੂੰ ਜਸਟਿਸ ਹਰਨਾਮ ਸਿੰਘ ਜੀ ਜੱਜ ਹਾਈ ਕੋਰਟ ਪੰਜਾਬ ਤੇ ਬਾਵਾ ਹਰਕਿਸ਼ਨ ਸਿੰਘ ਜੀ ਪ੍ਰਿੰਸੀਪਲ ਸਿੱਖ ਨੈਸ਼ਨਲ ਕਾਲਜ ਕਾਦੀਆਂ ਨਾਲ, ਕਰਤਾਰ ਪੁਰੀ ਬੀੜ ਦੇ ਦਰਸ਼ਨ ਕਰਕੇ ਮੰਗਲਾਚਰਨਾਂ ਸੰਬੰਧੀ ਆਪਣੀ ਰਿਪੋਰਟ ਪੇਸ਼ ਕਰਨ ਲਈ, ਮਾਸਟਰ ਤਾਰਾ ਸਿੰਘ ਜੀ ਪ੍ਰਧਾਨ ਸ਼੍ਰੋਮਣੀ ਕਮੇਟੀ ਨੇ ਨਿਯੁਕਤ ਕੀਤਾ । ਤਿੰਨ ਵਿਦਵਾਨਾਂ ਦੀ ਇਸ ਕਮੇਟੀ ਨੇ ਨਿਰਣਾ ਦਿਤਾ ਕਿ ਸ੍ਰੀ ਕਰਤਾਰ ਪੁਰ ਸਾਹਿਬ ਵਾਲੀ ਪਾਵਨ ਬੀੜ ਵਿਚ ਮੰਗਲਾਚਰਨ ਨੂੰ ਰਾਗ ਦੇ ਸਿਰਲੇਖ ਨਾਲੋਂ ਹਰ ਥਾਂ ਪਹਿਲ ਦਿਤੀ ਗਈ ਹੈ ਅਤੇ ਇਸ ਬੀੜ ਦੇ ਅਨੁਕੂਲ ਇਹੀ ਗੱਲ ਹੈ ਕਿ ਮੰਗਲਾਚਰਨ ਪਹਿਲਾਂ ਹੀ ਛਪਣ ।

**ਸਮੁੱਚੇ ਗੁਰੂ ਗਰੰਥ ਸਾਹਿਬ ਦਾ ਟੀਕਾ** : 1954-55 ਵਿਚ ਆਪ ਨੇ ਸਹਸ-ਕ੍ਰਿਤੀ ਸਲੋਕਾਂ ਦਾ ਟੀਕਾ ਕੀਤਾ । ਪਹਿਲੀ ਜਨਵਰੀ ਸੰਨ 1957 ਤੋਂ ਆਪ ਨੇ ਗੁਰੂ ਪਾਤਸ਼ਾਹ ਦਾ ਆਸਰਾ ਲੈ ਕੇ ਸਾਰੇ ਸ੍ਰੀ ਗੁਰੂ ਗਰੰਥ ਸਾਹਿਬ ਦਾ ਟੀਕਾ ਅਰੰਭ ਕੀਤਾ । ਲਗਾਤਾਰ ਕਈ ਘੰਟੇ ਕੰਮ ਕਰਨ ਕਰਕੇ 1959 ਵਿਚ ਆਪ ਨੂੰ ਖੂਨੀ ਬਵਾਸੀਰ ਦਾ ਹੱਲਾ ਫਿਰ ਹੋ ਗਿਆ । ਜਦੋਂ ਸਿਹਤ ਕੁਝ ਠੀਕ ਹੋਈ ਤਾਂ ਆਪ ਨੇ ਫਿਰ ਟੀਕੇ ਦਾਂ ਕੰਮ ਅਰੰਭ ਦਿਤਾ । ਸੰਨ 1961 ਦੇ ਜੇਠ ਸੁਦੀ ਚੌਥ ਵਾਲੇ ਦਿਨ ਸਾਰਾ ਹੀ ਟੀਕਾ ਸਿਰੇ ਚੜ੍ਹ ਗਿਆ । ਟੀਕੇ ਦੀ ਸਮਾਪਤੀ ਤੇ ਆਪ ਨੇ ਗੁਰੂ ਪਾਤਸ਼ਾਹ ਦਾ ਲੱਖ ਲੱਖ ਸ਼ੁਕਰ ਕੀਤਾ ਤੇ ਕਿਹਾ **"ਇਹ ਉਸੇ ਪਾਤਸ਼ਾਹ ਦੀ ਹੀ ਮਿਹਰ ਹੈ, ਨਹੀਂ ਤਾਂ ਕਿਥੇ ਰਾਜਾ ਭੋਜ ਤੇ ਕਿਥੇ ਗੰਗੂ ਤੇਲੀ ?"** ਸਾਰੇ ਗੁਰੂ ਗਰੰਥ ਸਾਹਿਬ ਦਾ ਇਹ ਟੀਕਾ **ਰਾਜ ਪਬਲਿਸ਼ਰਜ਼ ਜਲੰਧਰ** ਦੇ ਮਾਲਕ ਸ੍ਰੀ ਸੋਹਨ ਲਾਲ ਜੀ ਨੇ ਬੜੀ ਮਿਹਨਤ ਨਾਲ 10 ਸੈਂਚੀਆਂ ਵਿਚ ਛਾਪਿਆ । ਜਿਸ ਦਾ ਨਾਮ **'ਸ੍ਰੀ ਗੁਰੂ ਗਰੰਥ ਸਾਹਿਬ ਦਰਪਣ'** ਰਖਿਆ । 16 ਫਰਵਰੀ 1962 ਨੂੰ 70 ਸਾਲ ਦੀ ਉਮਰ ਵਿਚ ਆਪ ਨੇ ਮਿਸ਼ਨਰੀ ਕਾਲਜ ਦੀ ਨੌਕਰੀ ਤੋਂ ਅਸਤੀਫਾ ਦੇ ਦਿਤਾ ।

**ਪੰਜਾਬੀ ਮਹਿਕਮੇ ਵਲੋਂ ਇਨਾਮ** : ਸੰਨ 1963 ਵਿਚ ਆਪ ਦੀ ਪੁਸਤਕ **'ਸਿੱਖ ਸਿਦਕ ਨ ਹਾਰੇ'** 'ਸਿੰਘ ਬ੍ਰਦਰਜ਼' ਨੇ ਛਾਪੀ । ਇਸ ਪੁਸਤਕ ਤੇ ਪੰਜਾਬੀ ਮਹਿਕਮਾ ਪਟਿਆਲਾ ਨੇ 400 ਰੁਪਏ ਇਨਾਮ ਆਪ ਜੀ ਨੂੰ ਦਿਤਾ । 3 ਦਸੰਬਰ 1964 ਤੋਂ 200 ਰੁਪਏ ਮਹੀਨਾ ਤੇ ਆਪ ਹਰ ਰੋਜ਼ ਇਕ ਘੰਟਾ, ਸ਼ਹੀਦ ਸਿੱਖ ਮਿਸ਼ਨਰੀ ਕਾਲਜ ਅੰਮ੍ਰਿਤਸਰ ਵਿਖੇ ਗੁਰਬਾਣੀ ਪੜ੍ਹਾਉਣ ਲਗੇ ।

28 ਜਨਵਰੀ 1964 ਨੂੰ ਆਪ ਦਾ ਪਿਸ਼ਾਬ ਬਿਲਕੁਲ ਬੰਦ ਹੋ ਗਿਆ। ਜਿਸ ਲਈ 5 ਫਰਵਰੀ 1964 ਨੂੰ ਔਪਰੇਸ਼ਨ ਹੋਇਆ, ਜੋ ਸਫਲ ਰਿਹਾ ।

ਸੰਨ 1965 ਵਿਚ ਗੁਰਬਾਣੀ ਸੰਬੰਧੀ ਆਪ ਦਾ ਕੀਤੀ ਮਿਹਨਤ ਨੂੰ ਮੁਖ ਰੱਖ ਕੇ ਸਿੰਘ ਸਭਾ ਬੰਕਾਕ ਵਲੋਂ ਦੋ ਹਜ਼ਾਰ ਰੁਪਿਆ ਸਿਰੋਪਾਉ ਵਜੋਂ ਭੇਜਿਆ ਗਿਆ। ਗੁਰੂ ਨਾਨਕ ਦੇਵ ਜੀ ਦਾ ਜੀਵਨ ਬ੍ਰਿਤਾਂਤ 1965 ਵਿਚ 'ਸਿੰਘ ਬ੍ਰਦਰਜ਼' ਨੇ ਛਾਪ ਦਿਤਾ। ਅਗਲੇ ਸਾਲ ਜੀਵਨ ਬ੍ਰਿਤਾਂਤ ਗੁਰੂ ਗੋਬਿੰਦ ਸਿੰਘ ਜੀ ਵੀ ਉਹਨਾਂ ਨੇ ਹੀ ਛਾਪਿਆ। ਜੀਵਨ ਬ੍ਰਿਤਾਂਤ ਦਾ ਅੰਗਰੇਜ਼ੀ ਤੇ ਹਿੰਦੀ ਵਿਚ ਅਨੁਵਾਦ ਵੀ ਛਪ ਗਿਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਨੇ ਆਪ ਨੂੰ ਸਿਰਪਾਓ ਵਜੋਂ ਢਾਈ ਸੌ ਰੁਪਏ 31 ਮਾਰਚ 1967 ਨੂੰ ਆਪ ਦੇ ਘਰ ਭੇਜੇ।

ਮਈ 1967 ਵਿਚ ਗੁਰੂ ਅਮਰਦਾਸ ਜੀ ਦਾ ਜੀਵਨ ਛਪਿਆ। ਜੂਨ 1969 ਵਿਚ ਗੁਰੂ ਅਰਜਨ ਦੇਵ ਜੀ ਦਾ ਜੀਵਨ ਬ੍ਰਿਤਾਂਤ ਛਪਿਆ।

**ਗੁਰਮਤਿ ਕਾਲਜ ਪਟਿਆਲਾ ਵਿਚ** : ਸੰਨ 1968 ਵਿਚ ਆਪ ਆਪਣੇ ਲੜਕੇ ਦਲਜੀਤ ਸਿੰਘ ਦੇ ਨਾਲ ਪਟਿਆਲੇ ਚਲੇ ਗਏ, ਜਿਥੇ ਆਪ 'ਗੁਰਮਤਿ ਕਾਲਜ' ਪਟਿਆਲਾ ਵਿਚ ਪੜ੍ਹਾਉਣ ਲਗੇ। ਇਨ੍ਹਾਂ ਦਿਨਾਂ ਵਿਚ ਹੀ ਪੰਜਾਬੀ ਸਾਹਿਤ ਅਕੈਡਮੀ, ਲੁਧਿਆਣਾ ਨੇ ਭਾਈ ਜੋਧ ਸਿੰਘ ਦੀ ਪ੍ਰਧਾਨਗੀ ਹੇਠ ਆਪ ਨੂੰ ਫੈਲੋਸ਼ਿਪ ਭੇਟ ਕਰਨ ਦਾ ਫੈਸਲਾ ਕੀਤਾ। ਪੰਜਾਬੀ ਯੂਨੀਵਰਸਟੀ ਪਟਿਆਲਾ ਨੇ 7 ਜਨਵਰੀ 1971 ਨੂੰ **ਡਾਕਟਰ ਆਫ ਲਿਟਰੇਚਰ (ਡੀ. ਲਿਟ.)** ਦੀ ਡਿਗਰੀ ਆਪ ਨੂੰ ਪ੍ਰਦਾਨ ਕੀਤੀ।

**ਸਦੀਵੀ ਵਿਛੋੜਾ** : ਸਿਹਤ ਤਾਂ ਆਪ ਦੀ ਦਿਨੋ ਦਿਨ ਘੱਟ ਰਹੀ ਸੀ। ਹੁਣ ਆਪ ਦੀ ਯਾਦ ਸ਼ਕਤੀ ਵੀ ਕਮਜ਼ੋਰੀ ਵਿਖਾਉਣ ਲਗੀ। ਆਪ ਨੂੰ **ਪਾਰਕਿਨਸ਼ਿਨ** ਰੋਗ ਨੇ ਆ ਘੇਰਿਆ। ਇਸ ਨੇ ਪਹਿਲਾਂ ਹਥਾਂ ਤੋਂ ਕਲਮ ਫੜਣ ਦੀ ਸਤਿਆ ਖੋਹੀ। ਹੌਲੀ ਹੌਲੀ ਚਿੰਤਨ ਦੇ ਕਾਰਖਾਨੇ ਦੇ ਬਾਰ ਭੀੜਨੇ ਸ਼ੁਰੂ ਕਰ ਦਿਤੇ। ਭਾਸ਼ਾ, ਜਿਸ ਦੀਆਂ ਗੁੰਝਲਾਂ ਖੋਲ੍ਹਦਿਆਂ ਆਪ ਨੇ ਸਾਰੀ ਉਮਰ ਲਾ ਦਿਤੀ ਸੀ, ਆਪ ਤੋਂ ਪਾਸਾ ਵੱਟਣ ਲੱਗ ਪਈ। ਗੱਲ ਦੀ ਤੰਦ ਅਚਾਨਕ ਟੁਟਣ ਲਗ ਪਈ। ਕੰਨ ਜਿਉਂ ਦੇ ਤਿਉਂ ਕੰਮ ਕਰਦੇ ਰਹੇ। ਕੁਝ ਚਿਰ ਮਗਰੋਂ ਬੋਲ ਕੇ ਆਪਣੇ ਪ੍ਰਭਾਵ ਵਿਅਕਤ ਕਰਨ ਦੀ ਸ਼ਕਤੀ ਵੀ ਜਵਾਬ ਦੇ ਗਈ। ਨਜ਼ਰ ਅਗੇ ਹੀ ਕਮਜ਼ੋਰ ਸੀ। ਹਥਾਂ ਪੈਰਾਂ ਵਿਚ ਸੁਤੰਤਰ ਜ਼ੋਰ ਬਿਲਕੁਲ ਜੁਆਬ ਦੇ ਗਿਆ। ਘਰ ਵਾਲੇ ਮੂੰਹ ਵਿਚ ਗਿਰਾਹੀਆਂ ਧੱਸ ਦੇਣ, ਅੰਦਰ ਲੰਘ ਜਾਂਦੀਆਂ, ਮੂੰਹ ਨਾਲ ਪਾਣੀ ਲਾ ਦੇਣ, ਢਿੱਡ ਵਿਚ ਜਾ ਪੈਂਦਾ, ਢੋ ਲਾ ਕੇ ਬਿਠਾ ਦਿੰਦੇ ਤਾਂ ਬੈਠ ਜਾਂਦੇ, ਪਰ ਜੇ ਹਿਲ ਪੈਂਦੇ ਤਾਂ ਹਥ ਗੋਡੇ ਭੰਨਾ ਲੈਂਦੇ। ਆਪ ਦੀ ਇਸ ਭਿਆਨਕ ਬੀਮਾਰੀ ਸਮੇਂ ਆਪ ਦੀ ਸਪੁਤਨੀ ਰਤਨ ਕੌਰ, ਨੂੰਹ ਸਵਰਨ ਕੌਰ ਤੇ ਸਪੁਤਰ ਡਾਕਟਰ ਦਲਜੀਤ ਸਿੰਘ ਨੇ ਆਪ ਦੀ ਡਟਵੀਂ ਸੇਵਾ ਕੀਤੀ ਜੋ ਬਿਆਨ ਨਹੀਂ ਕੀਤੀ ਜਾ ਸਕਦੀ। ਬੀਮਾਰੀ ਦੀ ਇਸੇ ਹਾਲਤ ਵਿਚ ਹੀ ਆਪ 29 ਅਕਤੂਬਰ 1977 ਨੂੰ ਸਿੱਖ ਕੌਮ ਨੂੰ ਸਦੀਵੀ ਵਿਛੋੜਾ ਦੇ ਗਏ। ਜਿਸ ਨਾਲ ਕੌਮ ਨੂੰ ਕਦੇ ਨਾ ਪੂਰਾ ਹੋਣ ਵਾਲਾ ਘਾਟਾ ਪਿਆ ਹੈ।

**ਸ਼ਖਸ਼ੀਅਤ** :– ਹਿੰਦੂ ਘਰਾਣੇ ਦੇ ਇਕ ਅਤਿ ਗਰੀਬ ਪ੍ਰਵਾਰ 'ਚ ਪਲੇ,

ਨਥੂ ਰਾਮ ਤੋਂ ਬਣੇ ਪ੍ਰਿੰਸੀਪਲ ਸਾਹਿਬ ਸਿੰਘ ਜੀ, ਸਿੱਖ ਪੰਥ ਦੇ ਮਹਾਨ ਵਿਦ-ਵਾਨ ਸਨ। ਗੁਰਬਾਣੀ ਦੇ ਅਰਥਾਂ ਬਾਰੇ, ਵਿਆਕਰਣ ਅਨੁਸਾਰ, ਜੋ ਸੇਧ ਸਿੱਖ ਸੰਗਤਾਂ ਨੂੰ ਆਪ ਜੀ ਨੇ ਦਿਤੀ ਹੈ, ਉਸਦਾ ਸਾਨੀ ਹੋਰ ਮਿਲਣਾ ਅਸੰਭਵ ਹੈ। ਆਪ ਜੀ ਨੇ ਗੁਰਬਾਣੀ ਤੇ ਇਤਿਹਾਸ ਸੰਬੰਧੀ 30 ਦੇ ਕਰੀਬ ਗੁਰਮਤਿ ਦੀਆਂ ਖੋਜ ਭਰਪੂਰ ਪੁਸਤਕਾਂ ਲਿਖੀਆਂ। ਸਾਰੇ ਗੁਰੂ ਗਰੰਥ ਸਾਹਿਬ ਜੀ ਦਾ ਗੁਰਬਾਣੀ ਵਿਆਕਰਣ ਅਨੁਸਾਰ ਟੀਕਾ ਕਰਕੇ, ਵਿਦਵਾਨਾਂ ਦੀਆਂ ਔਕੜਾਂ ਨੂੰ ਸਦਾ ਲਈ ਹੱਲ ਕਰ ਦਿਤਾ।

ਪ੍ਰੋਫੈਸਰ ਸਾਹਿਬ ਸਿੰਘ ਦਾ ਜੀਵਨ ਸੱਚਾ, ਸੁਚਾ, ਸੰਜਮੀ, ਅਲਪ ਲੋੜਾ ਵਾਲਾ ਤੇ ਵਲਗਣਾਂ ਵਿਚ ਬੰਦ ਪਰ ਸੰਗਰਾਮੀ, ਲਗਨ ਮਈ ਤੇ ਕੁਰਬਾਨੀ ਭਰਿਆ ਸੀ। ਆਪ ਦਾ ਰੋਜ਼ਾਨਾ ਪ੍ਰੋਗਰਾਮ ਨਿਸਚਿਤ ਸੀ। ਆਪ ਦਾ ਸਾਰਾ ਸਮਾਂ ਘੜੀ ਨਾਲ ਬੰਨ੍ਹਿਆ ਹੋਇਆ ਸੀ ਤੇ ਬਕਾਇਦਗੀ ਵੀ ਗਜ਼ਬ ਦੀ ਸੀ। ਇਕ ਵਾਰ ਆਪ ਦੇ ਸੱਕੇ ਭਰਾ ਸ੍ਰ. ਲਾਭ ਸਿੰਘ ਨੇ ਤਾਰ ਪਾਈ ਕਿ ਮੈਨੂੰ ਇਕ ਜ਼ਰੂਰੀ ਕੰਮ ਹੈ। ਜਵਾਬੀ ਤਾਰ ਦਿਤੀ, ਫੌਰਨ ਆ ਜਾਉ। ਸ੍ਰ. ਲਾਭ ਸਿੰਘ ਜੀ ਆ ਕੇ ਤਿੰਨ ਦਿਨ ਘਰ ਬੈਠੇ ਰਹੇ ਪਰ ਪ੍ਰੋ: ਸਾਹਿਬ ਸਿੰਘ ਜੀ ਨੂੰ ਗੁਰਬਾਣੀ ਦੀ ਖੋਜ ਦੇ ਕੰਮ ਤੋਂ ਗੱਲ ਕਰਨ ਦੀ ਵਿਹਲ ਨ ਮਿਲ ਸਕੀ। ਆਪ ਜੀ ਨੇ ਹਰ ਰੋਜ਼ ਸਵੇਰੇ ਤਿੰਨ ਵਜੇ ਉਠਣਾ, ਜੰਗਲ ਪਾਣੀ ਉਪਰੰਤ ਨਹਾ ਧੋ ਕੇ, ਘਰ ਲਈ ਚੁਆਵਾਂ ਦੁਧ ਲਿਆਉਣਾ (ਜਿਸ ਨੂੰ ਉਹ 'ਸੈਰ' ਕਹਿੰਦੇ ਸਨ) ਤੇ ਨਾਲੋ ਨਾਲ ਪਾਠ ਕਰਦੇ ਤੁਰ ਪੈਣਾ, ਦੁਧ ਲਿਆਉਂਦੇ ਸਾਰ ਗੁਰਦੁਆਰੇ ਦੀ ਸੇਵਾ ਲਈ ਜਾ ਪਹੁੰਚਣਾ, ਇਕ ਸ਼ਬਦ ਦੀ ਕਥਾ ਤੇ ਅਰਦਾਸ ਉਪਰੰਤ, ਮਿਣਤੀ ਦਾ ਨਾਸ਼ਤਾ ਕਰਦੇ ਹੀ ਕਾਲਜ ਜਾ ਪਹੁੰਚਣਾ। ਕਾਲਜ ਤੋਂ ਆਉਂਦੇ ਸਾਰ ਰੋਟੀ ਖਾ ਕੇ ਇਕ ਘੰਟੇ ਲਈ ਲੇਟ ਜਾਣਾ। ਫਿਰ 'ਟੀਕੇ' ਦਾ ਕੰਮ ਸ਼ੁਰੂ ਹੋ ਜਾਣਾ। ਸ਼ਾਮ ਵੇਲੇ ਉਦੋਂ ਉਠਣਾ ਜਦੋਂ ਗੁਰਦੁਆਰੇ ਦਾ ਵਕਤ ਹੋ ਜਾਣਾ। ਕੁਝ ਸੈਰ ਕਰਨੀ ਤੇ ਰੋਟੀ ਖਾ ਕੇ ਪੂਰੇ ਨੌਂ ਵਜੇ ਸੌਂ ਜਾਣਾ। ਸਾਰਾ ਪ੍ਰੋਗਰਾਮ ਨਿਸ਼ਚਿਤ। ਪਾਠ ਵੇਲੇ ਅਤੇ ਲਿਖਣ-ਪੜ੍ਹਣ ਵੇਲੇ, ਉਨ੍ਹਾਂ ਨਾਲ ਕੋਈ ਗੱਲ ਨਹੀਂ ਸੀ ਕਰ ਸਕਦਾ ਤੇ ਟਹਿਲਣ ਵੇਲੇ, ਜਦੋਂ ਪਾਠ ਨਾ ਕਰਦੇ ਹੋਣ, ਬਹੁਤੀ ਵਾਰੀ, ਅੰਦਰੇ-ਅੰਦਰ ਕਿਸੇ ਪਾਠ ਦੀ ਕੋਈ ਅੜਾਉਣੀ ਹੱਲ ਕਰਦੇ ਹੁੰਦੇ ਸਨ। ਇਸ ਲਈ ਉਸ ਵੇਲੇ ਵੀ ਗੱਲ ਨਹੀਂ ਸੀ ਹੋ ਸਕਦੀ। ਕੋਈ ਕਰੇ ਤਾਂ ਕਿਸ ਵੇਲੇ ਗੱਲ ਕਰੇ? ਜਦੋਂ ਆਪ ਜੀ ਨੇ ਸਾਰੇ ਗੁਰੂ ਗਰੰਥ ਸਾਹਿਬ ਦਾ ਟੀਕਾ ਕਰਨ ਦਾ ਫੈਸਲਾ ਕੀਤਾ ਤਾਂ ਇਸ ਮਹਾਨ ਕੰਮ ਲਈ, ਆਪ ਨੇ ਆਪਣਾ ਪਲ-ਪਲ ਇਸੇ ਕੰਮ ਨੂੰ ਸਮਰਪਿਤ ਕਰਨਾ ਸ਼ੁਰੂ ਕਰ ਦਿਤਾ। ਆਪਣੇ ਸੁਭਾਅ ਉੱਤੇ ਇਕ ਖਰਵਾ ਉਛਾੜ ਚਾੜ੍ਹ ਲਿਆ। ਗਲ ਕਰਨੀ ਦੋ ਟੂਕ ਤੇ ਰੁਖੀ, ਤਾਂ ਜੁ ਅਗਲਾ ਐਵੇਂ ਵਕਤ ਜ਼ਾਇਆ ਕਰਨ ਲਈ ਨਾਲ ਨਾ ਚੰਬੜਿਆ ਰਹੇ ਇੰਨੀ ਇਸ ਪਾਸੇ ਲਗਨ ਸੀ। ਕੈਸਾ ਨਿਰੰਤਰ ਸਿਰੜ ਸੀ, ਜੋ ਹੇਠ ਲਿਖੀ ਘਟਨਾ ਤੋਂ ਪਤਾ ਲਗਦਾ ਹੈ।

ਪੰਜਾਬ ਦੇ ਸਕੂਲ ਐਜੂਕੇਸ਼ਨ ਬੋਰਡ ਨੇ ਮਨ ਬਣਾਇਆ ਕਿ ਪ੍ਰੋਫੈਸਰ ਸਾਹਿਬ ਸਿੰਘ ਜੀ ਪਾਸੋਂ ਪੰਜਾਬੀ ਵਿਆਕਰਣਾਂ ਦਾ ਸੈਟ ਤਿਆਰ ਕਰਵਾਇਆ

ਜਾਏ। ਇਸ ਕੰਮ ਲਈ ਉਹਨਾਂ ਪ੍ਰੋਫੈਸਰ ਪ੍ਰੀਤਮ ਸਿੰਘ ਜੀ (ਜੋ ਆਪ ਦੇ ਜਵਾਈ ਹਨ, ਗੁਰੂ ਨਾਨਕ ਦੇਵ ਯੂਨੀਵਰਸਟੀ ਵਿਚ ਗੁਰੂ ਨਾਨਕ ਅਧਿਐਨ ਵਿਭਾਗ ਦੇ ਮੁਖੀ ਹਨ) ਨੂੰ ਕਿਹਾ ਕਿ ਉਹ ਪ੍ਰੋਫੈਸਰ ਸਾਹਿਬ ਸਿੰਘ ਜੀ ਨੂੰ ਮਨਾਉਣ। ਪ੍ਰੋਫੈਸਰ ਪ੍ਰੀਤਮ ਸਿੰਘ ਜੀ ਨੇ, ਆਪ ਜੀ ਨੂੰ ਚਿੱਠੀ ਲਿਖ ਦਿਤੀ ਕਿ ਫਲਾਣੇ ਦਿਨ ਮੈਂ ਪਟਿਆਲੇ ਆ ਰਿਹਾ ਹਾਂ, ਉਦੋਂ ਪੂਰੀ ਗੱਲ ਦਸਾਂਗਾ। ਪਰ ਜੇ ਬੋਰਡ ਵਲੋਂ ਵਿਆਕਰਣਾਂ ਦੀ ਤਿਆਰੀ ਬਾਰੇ ਕੋਈ ਚਿੱਠੀ ਆਵੇ ਤਾਂ ਮੇਰੇ ਨਾਲ ਗੱਲ ਕਰਨ ਤੋਂ ਪਹਿਲਾਂ ਨਾਂਹ ਨਾ ਕਰ ਦੇਣਾ। ਆਪ ਨੇ ਇਹ ਵੀ ਲਿਖ ਦਿਤਾ ਕਿ ਇਹ ਕੋਈ 20000/- ਰੁਪਏ ਦੇ ਏੜ ਗੇੜ ਦਾ ਕੰਮ ਹੋਵੇਗਾ। ਜਦੋਂ ਪ੍ਰੋਫੈਸਰ ਪ੍ਰੀਤਮ ਸਿੰਘ ਜੀ ਪਟਿਆਲੇ ਪਹੁੰਚੇ ਤੇ ਗਲ ਛੋਹੀ ਤਾਂ ਪ੍ਰੋਫੈਸਰ ਸਾਹਿਬ ਸਿੰਘ ਜੀ ਕਹਿਣ ਲਗੇ, "ਮੈਂ ਲਿਖ ਦਿਤਾ ਹੈ ਕਿ ਮੇਰੇ ਪਾਸ ਇਸ ਕੰਮ ਲਈ ਕੋਈ ਵਿਹਲ ਨਹੀਂ ਹੈ", ਇਹ ਦਸ ਕਿ ਫੇਰ ਬੋਲੇ, "ਪ੍ਰੀਤਮ ਸਿੰਘ ਜੀ! ਇਸ ਸਰੀਰ ਦਾ ਕੋਈ ਭਰਵਾਸਾ ਨਹੀਂ, ਕਿਸ ਵੇਲੇ ਜਵਾਬ ਦੇ ਜਾਵੇ। ਮੈਂ ਗੁਰਬਾਣੀ ਵਿਆਕਰਣ ਦਾ ਸੰਕਲਪ ਕੀਤਾ ਸੀ, ਸੋ ਗੁਰੂ ਪਾਤਸ਼ਾਹ ਨੇ ਸਿਰੇ ਚਾੜ੍ਹ ਦਿਤਾ। ਗੁਰੂ ਗਰੰਥ ਸਾਹਿਬ ਦੇ ਟੀਕੇ, ਤੇ 'ਗੁਰ ਇਤਿਹਾਸ' ਬਾਰੇ ਸੰਕਲਪ ਬਣਿਆ ਹੋਇਆ ਹੈ। ਜੇ ਮੈਂ ਪੈਸਿਆਂ ਪਿੱਛੇ ਕੋਈ ਕੰਮ ਕਰਨਾ ਹੁੰਦਾ ਤਾਂ ਇਹ ਕੰਮ ਕਦੀ ਨਾ ਹੋ ਸਕਦੇ। ਮੇਰੇ ਪਾਸ ਜੋ ਸਮਾਂ ਹੈ, ਉਸ ਦਾ ਇਕ ਇਕ ਪਲ ਗੁਰੂ ਲਈ ਹੈ; ਵਿਆਕਰਣਾਂ ਲਿਖ ਕੇ ਪੈਸੇ ਕਮਾਉਣ ਲਈ ਹੋਰ ਬਥੇਰੇ।"

ਇਹ ਅਜੀਬ ਸਬੱਬ ਬਣਿਆ ਕਿ ਸ੍ਰੀ ਗੁਰੂ ਗਰੰਥ ਸਾਹਿਬ ਦਰਪਣ ਤੇ 'ਦਸ ਗੁਰੂ ਸਾਹਿਬਾਨ ਦੇ ਜੀਵਨ ਬ੍ਰਿਤਾਂਤ ਦੇ ਆਖਰੀ ਫਰਮੇਂ ਤੋਂ ਆਪ ਵਿਹਲੇ ਹੋਏ ਤਾਂ ਪਾਰਕਿਨਸਨ ਰੋਗ ਨੇ ਆ ਦਰਸ਼ਨ ਦਿਤੇ। ਰੋਗ ਐਸਾ ਚੰਬੜਿਆ ਕਿ ਸੁਧ-ਬੁਧ ਨਹੀਂ ਸੀ ਰਹਿਣ ਦਿਤੀ। ਇਕ ਵਾਰੀ ਐਸੀ ਹਾਲਤ ਵਿਚ, ਜਦੋਂ ਆਪ ਅੰਮ੍ਰਿਤਸਰ ਆਪਣੇ ਸਪੁਤਰ ਦਲਜੀਤ ਸਿੰਘ ਕੋਲ ਬਿਸਤਰਾ ਮੱਲੀ ਪਏ ਸਨ। ਪ੍ਰੋਫੈਸਰ ਪ੍ਰੀਤਮ ਸਿੰਘ ਜੀ ਨੇ ਆਪ ਦੇ ਕੰਨਾਂ ਦੇ ਨੇੜੇ ਹੋ ਕੇ ਜ਼ੋਰ ਦੀ ਕਿਹਾ, "ਮਿਸ਼ਨਰੀ ਕਾਲਜ ਵਾਲੇ ਕਹਿੰਦੇ ਹਨ, ਪ੍ਰੋਫੈਸਰ ਸਾਹਿਬ ਸਿੰਘ ਸਾਡੀਆਂ ਕਲਾਸਾਂ ਲੈ ਲਿਆ ਕਰਨ।" ਕਹਿਣ ਲਗੇ, "ਲੈ ਲਵਾਂਗਾ।"

"ਕਿਹੜਾ ਪਰਚਾ ਪੜ੍ਹਾਓਗੇ?"

"ਜਿਹੜਾ ਕਹਿਣਗੇ।"

"ਕਦੋਂ ਸ਼ੁਰੂ ਕਰੋਗੇ?"

"ਹੁਣੇ ਚੱਲੋ।"

"ਕਿੰਨੇ ਪੈਸੇ ਲਵੋਗੇ?"

"ਅੱਗੇ ਦੋ ਸੌ ਰੁਪਏ ਦੇਂਦੇ ਸਨ, ਉਨੇ ਹੀ ਲਵਾਂਗੇ।"

"ਲੋਕੀਂ ਤੁਹਾਡੇ ਉਤੇ ਨਰਾਜ਼ ਨੇ ਕਿ ਤੁਸੀਂ ਆਪਣੀ ਕੀਮਤ ਘਟਾ ਕੇ ਹੋਰਨਾਂ ਦੀ ਵੀ ਬੇਕਦਰੀ ਕਰਾਉਂਦੇ ਹੋ।"

"ਮੈਂ ਵੱਧ ਪੈਸੇ ਨਹੀਂ ਲੈਣੇ, ਟਿਕਸ਼ਾ ਦਾ ਖਰਚ ਉਨ੍ਹਾਂ ਨੂੰ ਦੇਣਾ ਪਵੇਗਾ।"

"ਪ੍ਰੀਤਮ ਸਿੰਘ ਜੀ ਕਹਿਣ ਲਗੇ। "ਫਿਰ ਹੋਵੋ ਤਿਆਰ।"

ਆਪ ਨੇ ਝਟ ਪੱਗ ਮੰਗੀ। ਤਿਆਰ ਕਰਕੇ ਦੁਪਾਸਿਓਂ ਫੜ ਕੇ ਆਪ ਨੂੰ ਕਾਰ ਵਿਚ ਬਿਠਾਇਆ ਤੇ ਦਰਬਾਰ ਸਾਹਿਬ ਲੈ ਗਏ। ਉਥੇ ਪਹੁੰਚਣ ਤੋਂ ਪਹਿਲਾਂ ਹੀ ਉਹ ਭੁਲ ਚੁਕੇ ਸਨ ਕਿ ਘਰੋਂ ਕਾਹਦੇ ਲਈ ਨਿਕਲੇ ਸਨ। ਜਿਹੜੇ ਚਾਰ ਸੁਆਲਾਂ ਦੇ ਉੱਤਰ ਪ੍ਰਸੰਗ ਅਨੁਸਾਰ ਠੀਕ ਮਿਲਦੇ ਰਹੇ ਸਨ, ਉਨ੍ਹਾਂ ਲਈ ਕੀਤੇ ਦਿਮਾਗੀ ਸੰਘਰਸ਼ ਨੇ ਉਹਨਾਂ ਨੂੰ ਏਨਾ ਥਕਾ ਦਿਤਾ ਸੀ ਕਿ ਵੇਖੇ ਨੂੰ ਅਣਵੇਖਿਆ ਤੇ ਸੁਣੇ ਨੂੰ ਅਣਸੁਣਿਆ ਕਰਨ ਵਾਲੀ ਸਮਾਧੀ ਮੁੜ ਕੇ ਲਗ ਗਈ।

**ਜਿਹੜਾ ਆਦਮੀ ਬੇਹੋਸ਼ੀ ਵਿਚ ਵੀ ਉਹੀ ਗਲ ਕਰਦਾ ਹੈ, ਜਿਹੜਾ ਹੋਸ਼ ਵਿਚ ਕਰਦਾ ਹੈ, ਉਸ ਵਰਗਾ ਖਰਾ ਤੇ ਨਿਰਲੇਪ ਬੰਦਾ ਕਿਹੜਾ ਹੋ ਸਕਦਾ ਹੈ?**

ਆਪ ਨੂੰ ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ 1971 ਵਿਚ ਡੀ. ਲਿਟ ਦੀ ਡਿਗਰੀ ਪ੍ਰਦਾਨ ਕੀਤੀ। ਰਬੜ ਟਾਇਰਾਂ ਦੇ ਥੱਲੇ ਵਾਲੇ ਇੰਚ ਇੰਚ ਮੋਟੇ ਹੰਢੇ ਹੋਏ ਪੁਰਾਣੇ ਤੇ ਗਾਂਢਿਆਂ ਵਾਲੇ ਬੂਟ ਪਾ ਕੇ, ਇਕ ਸਸਤਾ ਤੌਲੀਆ ਮੋਢੇ ਉੱਤੇ ਸੁਟ ਕੇ, ਬਿਨਾਂ ਪ੍ਰੈਸ ਕੀਤੇ ਘਰ-ਧੋਤੇ ਪਜਾਮੇ-ਕੁੜਤੇ ਨਾਲ ਸਰਦਾਰ ਸਾਹਿਬ ਸਿੰਘ ਹੁਰੀਂ, ਡਾਕਟਰ ਸਾਹਿਬ ਸਿੰਘ ਬਣਨ ਲਈ ਤਿਆਰ ਹੋਏ, ਤਾਂ ਘਰ ਦਿਆਂ ਨੇ ਉਨ੍ਹਾਂ ਨੂੰ ਆਪਣੀ ਕਾਇਆ ਕਲਪਣ ਉੱਤੇ ਬੜਾ ਜ਼ੋਰ ਲਾਇਆ, ਪਰ ਆਪ ਨੇ ਕਿਹਾ, **"ਵਿਖਾਵਾ ਸਾਰੀ ਉਮਰ ਨਹੀਂ ਕੀਤਾ, ਹੁਣ ਕਿਸ ਨੂੰ ਖੁਸ਼ ਕਰਨ ਲਈ ਕਰਨਾ ਹੈ?"**

ਵਾਈਸ ਚਾਂਸਲਰ ਸ੍ਰ. ਕ੍ਰਿਪਾਲ ਸਿੰਘ ਨਾਰੰਗ ਜੀ ਨੇ ਡਿਗਰੀ ਦੇਣ ਦੀ ਰਸਮ **ਸਮੇਂ ਆਪ ਬਾਰੇ ਕਿਹਾ, "ਪ੍ਰੋਫੈਸਰ ਸਾਹਿਬ ਸਿੰਘ" ਪੰਜਾਬੀ ਦੇ ਪ੍ਰਸਿਧ ਵਿਆ-ਕਰਣੀ, ਵਿਦਵਾਨ ਅਤੇ ਗੁਰਬਾਣੀ ਦੇ ਮਹਾਨ ਵਿਆਖਿਆਕਾਰ ਹਨ। 'ਗੁਰਬਾਣੀ ਵਿਆਕਰਣ' ਆਪ ਦੀ, ਆਪਣੀ ਕਿਸਮ ਦੀ ਪਹਿਲੀ ਪੁਸਤਕ ਹੈ। ਗੁਰੂ ਗਰੰਥ ਸਾਹਿਬ ਦਰਪਣ ਵਿਚ ਸਾਰੀ ਬਾਣੀ ਦੀ ਵਿਆਖਿਆ ਬੜੀ ਛਾਣ-ਬੀਣ ਨਾਲ ਕੀਤੀ ਗਈ ਹੈ।"**

ਆਪ ਪੰਜਾਬੀ ਦੇ ਮਹਾਨ ਸ਼ੈਲੀਕਾਰ ਹਨ। ਸੁਭਾ ਦੀ ਮਿਠਾਸ, ਨਿਮ੍ਰਤਾ, ਵਿਦਵਤਾ ਅਤੇ ਕੰਮ ਦੀ ਅਚੁਕ ਲਗਨ ਆਪ ਨੂੰ ਇਕ ਅਜੇਹੇ ਵਿਅਕਤੀ ਦਾ ਨਮੂਨਾ ਬਣਾਉਂਦੇ ਹਨ, ਜਿਸ ਨੇ ਆਪਣਾ ਸਾਰਾ ਜੀਵਨ ਖੋਜ ਅਤੇ ਅਧਿਐਨ ਉੱਤੇ ਲਾ ਦਿਤਾ ਹੋਵੇ। ਇਹਨਾਂ ਦੀਆਂ ਵਿਦਿਆ ਭਰੀਆਂ ਪ੍ਰਾਪਤੀਆਂ ਯੂਨੀਵਰਸਟੀ ਦੇ ਆਉਣ ਵਾਲੇ ਨੌਜੁਆਨਾਂ ਲਈ ਪੀੜ੍ਹੀਆਂ ਬੱਧੀ ਪ੍ਰੇਰਣਾ ਬਣੀਆਂ ਰਹਿਣਗੀਆਂ।"

ਸੱਚੀ ਸ਼ਰਧਾਂਜਲੀ :—ਅਜ ਜਦੋਂ ਅਜਿਹਾ ਮਹਾਨ ਵਿਦਵਾਨ ਸਾਡੇ ਦਰ-ਮਿਆਨ ਨਹੀਂ ਰਿਹਾ, ਪ੍ਰੋਫੈਸਰ ਸਾਹਿਬ ਸਿੰਘ ਜੀ ਨੂੰ ਸਾਡੀ ਸੱਚੀ ਸ਼ਰਧਾਂਜਲੀ ਇਹ ਹੀ ਹੈ ਕਿ ਅਸੀਂ ਉਹਨਾਂ ਦੀ ਮਹਾਨ ਦੇਣ ਤੋਂ ਪੂਰੇ ਯਤਨਾਂ ਨਾਲ ਲਾਭ ਉਠਾਈਏ ਤੇ ਜੋ ਸੇਧ ਉਹਨਾਂ ਗੁਰਬਾਣੀ ਦੀ ਵਿਆਖਿਆ ਰਾਹੀਂ ਸਾਨੂੰ ਦਿਤੀ, ਉਸ ਨੂੰ ਅਗੇ ਪੁਚਾਈਏ ਤੇ ਜਿਸ ਲਗਨ ਨਾਲ ਉਹਨਾਂ ਇਹ ਅਥਾਹ ਮਿਹਨਤ ਕੀਤੀ, ਉਸ ਅਚੁਕ ਮਿਹਨਤ ਤੋਂ ਪ੍ਰੇਰਣਾ ਲੇ ਕੇ ਪ੍ਰੋਫੈਸਰ ਸਾਹਿਬ ਸਿੰਘ ਬਣਨ ਦਾ ਉਧਰਾਲਾ ਕਰੀਏ, ਇਹ ਹੀ ਉਹਨਾਂ ਨੂੰ ਸੱਚੀ ਸ਼ਰਧਾਂਜਲੀ ਹੈ। —0—